ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

ਅੰਦਰ ਪੜ੍ਹੋ :



**ਸੂਚਨਾ**

ਤਰਕਸ਼ੀਲ ਸੁਸਾਇਟੀ ਦਾ ਅਗਲਾ ਅੰਕ ਮਈ ਵਿਚ ਪ੍ਰਕਾਸ਼ਤ ਹੋਵੇਗਾ ਪਾਠਕ ਅਤੇ ਏਜੰਟ ਸਾਹਿਬਾਨ ਨੋਟ ਕਰ ਲੈਣ ।


ਸੰਪਾਦਕ : ਰਾਜਪਾਲ ਸਿੰਘ ਮਾਰਚ-ਅਪ੍ਰੈਲ-90 ਕੀਮਤ : 3 ਰੁ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

**ਸਪਾਦਕ ਬੋਰਡ :**
ਬਲਵਿੰਦਰ ਸਿੰਘ ਜਵੰਧਾ
ਰਮੇਸ਼ ਤਾਂਘੜੀ
ਅਵਤਾਰ ਸਿੰਘ ਗੋਂਦਾਰਾ
ਰਾਜਪਾਲ ਸਿੰਘ

**ਚਿੱਠੀ ਪੱਤਰ ਲਈ ਪਤਾ**

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

**ਚੰਦੇ ਭੇਜਣ ਲਈ ਪਤਾ**

ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ ।

| | |
|---|---|
| ਛਿਮਾਹੀ ਚੰਦਾ | 15 ਰੁਪਏ |
| ਸਲਾਨਾ ਚੰਦਾ | 30 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।

ਸੰਪਾਦਕੀ—

## ਗਿਆਨ ਦਾ ਸੰਚਾਰ

ਅੱਜ ਜਿੰਦਗੀ ਨੂੰ, ਪਦਾਰਥ ਨੂੰ ਤੇ ਕੁਦਰਤੀ ਵਰਤਾਰਿਆਂ ਨੂੰ ਸਮਝਣ ਵਿੱਚ ਮਨੁੱਖ ਨੇ ਬਹੁਤ ਉਨਤੀ ਕੀਤੀ ਹੈ । ਹਰ ਖੇਤਰ ਵਿੱਚ ਬਹੁਤ ਵੱਡੀ ਪੱਧਰ ਤੇ ਖੋਜ ਪੜਤਾਲ ਕੀਤੀ ਗਈ ਹੈ ਅਤੇ ਹੋਰ ਕੀਤੀ ਜਾ ਰਹੀ ਹੈ । ਗਿਆਨ ਦਾ ਇਹ ਵਿਕਾਸ ਸਾਡੀ ਮਾਨਸਿਕ ਅਤੇ ਪਦਾਰਥਕ ਦੋਹਾਂ ਤਰ੍ਹਾਂ ਦੀ ਜਿੰਦਗੀ ਵਿੱਚ ਪ੍ਰੀਵਰਤਨ ਲਿਆਉਂਦਾ ਹੈ । ਜਿੰਦਗੀ ਨੂੰ ਚੰਗੇਰਾ, ਸੁਹਣੇਰਾ ਬਨਾਉਣ ਵਿੱਚ ਗਿਆਨ/ਵਿਗਿਆਨ ਦੇ ਵਿਕਾਸ ਦਾ ਅਹਿਮ ਰੋਲ ਹੈ ।

ਪਰ ਇੱਕ ਗੱਲ ਨੋਟ ਕੀਤੀ ਜਾਂਦੀ ਰਹੀ ਹੈ ਕਿ ਇਹ ਗਿਆਨ ਆਮ ਲੋਕਾਂ ਤੀਕ ਨਹੀਂ ਪਹੁੰਚ ਰਿਹਾ । ਨਵੀਆਂ ਖ਼ੋਜਾਂ, ਨਵੇਂ ਵਿਚਾਰ, ਬਹਿਸਾਂ, ਚਰਚਾਵਾਂ, ਗੋਸ਼ਟੀਆਂ ਲੋਕਾਂ ਦੇ ਇੱਕ ਵਿਸ਼ੇਸ਼ ਦਾਇਰੇ ਵਿੱਚ ਹੀ ਸੀਮਿਤ ਹਨ ਜਾਂ ਇਹ ਡਿਗਰੀਆਂ, ਨੌਕਰੀਆਂ ਤੇ ਰੁਤਬੇ ਲੈਣ ਦਾ ਇਕ ਸਾਧਨ ਬਣੀਆਂ ਹੋਈਆਂ ਹਨ । ਪਰ ਕਿਸੇ ਵੀ ਖੇਤਰ ਦੇ ਗਿਆਨ ਵਿਗਿਆਨ ਦੀ ਸਾਰਥਿਕਤਾ ਤਾਂ ਤਦ ਹੀ ਬਣਦੀ ਹੈ ਜਦ ਇਹ ਆਮ ਲੋਕਾਂ ਤੀਕ ਪਹੁੰਚ ਕੇ ਉਹਨਾਂ ਦੀ ਜਿੰਦਗੀ ਬਦਲਣ ਵਾਲੀ ਇੱਕ ਠੋਸ ਤਾਕਤ ਵਿੱਚ ਵਟਦਾ ਹੈ ।

ਬਹੁਤ ਵਾਰ ਬੁਧੀਜੀਵੀ ਆਪਣਾ ਗਿਆਨ ਲੋਕਾਂ ਤੀਕ ਪਹੁੰਚਾਉਣਾ ਵੀ ਚਾਹੁੰਦੇ ਹਨ ਅਤੇ ਲੋਕ ਇਸ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਨ ਫਿਰ ਵੀ ਗਿਆਨ ਦਾ ਸੰਚਾਰ ਨਹੀਂ ਹੁੰਦਾ । ਅੱਜ ਰੇਡੀਓ, ਟੀ. ਵੀ., ਪ੍ਰੈਸ ਦੇ ਬਾਵਜੂਦ ਵੀ ਇਹ ਸਮੱਸਿਆ ਬਣੀ ਹੋਈ ਹੈ । ਮਾਹਿਰਾਂ ਤੋਂ ਗਿਆਨ ਦੇ ਹੇਠ ਤੀਕ ਸੰਚਾਰ ਵਿੱਚ ਕਈ ਪ੍ਰਕਾਰ ਮੁਸ਼ਕਿਲਾਂ ਹਨ, ਜਿਵੇਂ ਅਕਸਰ ਵੇਖਣ ਵਿੱਚ ਆਉਂਦਾ ਹੈ ਕਿ ਇੱਕ ਮਾਹਰ ਜਾਂ ਬੁਧੀਜੀਵੀ ਜਦ ਆਮ ਆਦਮੀ ਕੋਲ ਆਪਣੀ ਗੱਲ ਪਹੁੰਚਾਉਨ ਦੀ ਕੋਸ਼ਿਸ ਕਰਦਾ ਹੈ ਤਾਂ ਉਸਦੀ ਗੱਲ ਆਮ ਆਦਮੀ ਦੇ ਸਿਰ ਉਪਰੋਂ ਲੰਘ ਜਾਂਦੀ ਹੈ ਭਾਵ ਉਸਨੂੰ ਸਮਝ ਨਹੀਂ ਆਉਂਦੀ । ਆਮ ਕਰਕੇ ਕਹਿ ਦਿੱਤਾ ਜਾਂਦਾ ਹੈ ਕਿ ਦੋਹਾਂ ਦੇ ਮਾਨਸਿਕ ਪੱਧਰਾਂ ਵਿਚਕਾਰ ਬਹੁਤ ਫਰਕ ਹੈ, ਇਸ ਲਈ ਗੱਲ ਦਸਣ ਵਾਲਾ ਵੀ ਕੀ ਕਰੇ ? ਜਦ ਕਿ ਅਸਲ ਕਾਰਨ ਇਹ ਹੁੰਦਾ ਹੈ ਕਿ ਜੋ ਬੁਧੀਜੀਵੀ ਆਮ ਲੋਕਾਂ ਨਾਲੋਂ ਟੁੱਟੇ ਹੁੰਦੇ ਹਨ ਉਨ੍ਹਾਂ ਦੀ ਭਾਸ਼ਾ ਅਤੇ ਅੰਦਾਜ ਆਮ ਲੋਕਾਂ ਨਾਲੋਂ ਵੱਖਰਾ ਹੋ ਜਾਂਦਾ ਹੈ । ਜਿਸ ਸਦਕਾ ਉਹ ਆਪਣੀ ਗੱਲ ਲੋਕਾਂ ਤੀਕ ਪਹੁੰਚਾਉਣੋਂ ਅਸਮਰਥ ਹੋ ਜਾਂਦੇ ਹਨ ਅਤੇ ਆਪਣੇ ਇਸ ਦੋਸ਼ ਨੂੰ ਇਹ ਕਹਿਕੇ ਰੈਸ਼ਨੇਲਾਈਜ਼ ਕਰ ਲੈਂਦੇ ਹਨ ਕਿ ਲੋਕ ਉਸਦੀ ਗੱਲ ਸਮਝਣ ਦੇ ਕਾਬਲ ਤ੍ਰਿੱਥੇ । ਸੋ ਬੌਧਿਕ ਖੇਤਰ ਵਿੱਚ ਕੰਮ ਕਰਨ ਵਾਲੇ ਲੋਕਾਂ ਨੂੰ ਆਪਣੀ ਇਸ ਪ੍ਰਵਿਰਤੀ ਤੇ ਕਾਬੂ ਪਾਉਣਾ ਚਾਹੀਦਾ ਹੈ ।

ਇਸਤੋਂ ਬਿਨਾਂ ਜਿਹੋ ਜਿਹਾ ਸਾਡਾ ਸਮਾਜਿਕ ਪ੍ਰਬੰਧ ਹੈ ਇਸ ਵਿੱਚ ਮਾਹਿਰਾਂ ਅਤੇ ਬੁਧੀਜੀਵੀਆਂ ਦੇ ਸਾਧਾਰਣ ਲੋਕਾਂ ਨਾਲ ਗਿਆਨ ਸਾਂਝਾ ਕਰਨ ਦੇ ਮੌਕੇ ਅਤੇ ਸਾਧਨ ਵੀ ਘੱਟ ਹਨ । ਇਸ ਪਾਸੇ ਧਿਆਨ ਦੇਣ ਦੀ ਲੋੜ ਹੈ । ਤਰਕਸ਼ੀਲ ਸੋਸਾਇਟੀ ਜਿਸਦਾ ਮੁੱਖ ਉਦੇਸ਼ ਵਿਸ਼ਾਲ ਲੋਕਾਈ ਵਿੱਚ ਵਿਗਿਆਨਕ ਸੂਝ ਪੈਦਾ ਕਰਨਾ ਹੈ ਇਸ ਪਾਸੇ ਯਤਨਸ਼ੀਲ ਹੈ ਅਤੇ ਲੈਕਚਰ, ਸੈਮੀਨਾਰ ਆਦਿ ਅਯੋਜਿਤ ਕਰਕੇ ਗਿਆਨ ਵਿਗਿਆਨ ਨੂੰ ਮਾਹਿਰਾਂ ਤੋਂ ਆਮ ਲੋਕਾਂ ਤੀਕ ਪਚਹੁੰਾਉਣ ਲਈ ਸਾਧਨ ਮੁਹਈਆ ਕਰ ਰਹੀ ਹੈ । ਵੱਖ ਵੱਖ ਖੇਤਰਾਂ ਦੇ ਮਾਹਿਰਾਂ ਅਤੇ ਬੁਧੀਜੀਵੀਆਂ ਨੂੰ ਵੀ ਚਾਹੀਦਾ ਹੈ ਕਿ ਉਹ ਇਸ ਵਿੱਚ ਸਹਿਯੋਗ ਦੇਣ ਅਤੇ ਲੋਕਾਂ ਦਾ ਮਾਨਸਿਕ ਤੇ ਬੌਧਿਕ ਪਛੜੇਵਾਂ ਦੂਰ ਕਰਨ ਵਿੱਚ ਆਪਣਾ ਬਣਦਾ ਹਿੱਸਾ ਪਾਉਣ । ●

# ਭਵਿੱਖ ਬਾਣੀਆਂ ਦੀ ਅਸਲੀਅਤ

ਮੂਲ ਲੇਖਕ—ਜਗਦੀਸ਼ ਸ਼ਰਮਾ

ਅਨੁਵਾਦਕ—ਪ੍ਰਸ਼ੋਤਮ

ਭਾਵੇਂ ਵਿਗਿਆਨ ਨੇ ਜੋਤਿਸ਼ ਵਿਦਿਆ ਨੂੰ ਨਕਾਰ ਦਿੱਤਾ ਹੈ । ਫਿਰ ਵੀ ਦੁਨੀਆਂ ਦੇ ਕਰੋੜਾਂ ਲੋਕ ਹਰ ਰੋਜ਼ ਅਖਬਾਰਾਂ ਰਸਾਲਿਆਂ ਵਿਚ ਛਪਣ ਵਾਲੀਆਂ ਬੇਹੂਦਾ ਭਵਿਖਬਾਣੀਆਂ ਅਤੇ ਰਾਸ਼ੀਫਲਾਂ ਨੂੰ ਪੜ੍ਹਦੇ ਹਨ ਅਤੇ ਆਪਣੇ ਮਨ ਨੂੰ ਝੂਠੀ ਤਸੱਲੀ ਦਿੰਦੇ ਹਨ । ਇਨ੍ਹਾਂ ਦੀ ਅਸਲੀਅਤ ਨੂੰ ਪਰਖਣ ਦਾ ਯਤਨ ਕੀਤਾ ਜਾਂਦਾ ਹੈ । ਜਦੋਂ ਵੀ ਅਜਿਹਾ ਯਤਨ ਕੀਤਾ ਜਾਂਦਾ ਹੈ ਤਾਂ ਇਹੀ ਸਾਬਤ ਹੁੰਦਾ ਹੈ ਕਿ ਇਹ ਭਵਿਖਬਾਣੀਆਂ ਪ੍ਰਸਥਿਤੀਆਂ ਨੂੰ ਵੇਖ ਕੇ ਲਾਏ ਗਏ ਤੁਕਿਆਂ ਤੋਂ ਵਧ ਕੁਝ ਨਹੀਂ ਹੁੰਦੀਆਂ । ਜਗਦੀਸ਼ ਸ਼ਰਮਾ ਨੇ ਚੋਣਾਂ ਤੋਂ ਪਹਿਲਾਂ ਭਾਰਤ ਦੇ ਪ੍ਰਸਿਧ ਰਸਾਲਿਆਂ ਵਿਚ ਛਪੀਆਂ ਮੰਨੇ ਪ੍ਰਮੰਨੇ ਜੋਤਸ਼ੀਆਂ ਦੀਆਂ ਭਵਿਖਬਾਣੀਆਂ ਦਾ ਵਿਸਲੇਸ਼ਨ ਕਰਕੇ ਉਨ੍ਹਾਂ ਦੀ ਅਸਲੀਅਤ ਦਾ ਪਰਦਾ ਫਾਸ਼ ਕੀਤਾ ਗਿਆ ਹੈ । ਪੇਸ਼ ਹੈ । ਉਸਦੇ 'ਸਰਿਤਾ' ਵਿਚ ਛਪੇ ਲੇਖ ਦਾ ਅਨੁਵਾਦ ।

ਇਸ ਵਾਰ ਨੌਵੀਂ ਲੋਕ ਸਭਾ ਦੀਆਂ ਚੋਣਾਂ ਵਿਚ ਵੋਟਰਾਂ ਨੇ ਜਿਥੇ ਵੱਡੇ ਵੱਡੇ ਸਿਆਸਤਦਾਨਾਂ ਨੂੰ ਸਬਕ ਸਿਖਾ-ਇਆ ਹੈ ਉਥੇ ਕਹਿੰਦੇ ਕਹਾਉਂਦੇ ਜੋਤਸ਼ੀਆਂ ਨੂੰ ਵੀ ਸਮਝਾ ਦਿਤਾ ਹੈ ਕਿ ਚੋਣਾਂ ਦਾ ਫੈਸਲਾ ਰਾਹੂ ਕੇਤੂ ਜਾਂ ਸ਼ਨੀ ਦੀ ਸਾੜ੍ਹਸਤੀ ਨਹੀਂ ਕਰਦੀ ਸਗੋਂ ਉਮੀਦਵਾਰਾਂ ਦੇ ਗੁਣਾਂ ਦੋਸ਼ਾਂ ਅਤੇ ਪਾਰਟੀਆਂ ਦੀਆਂ ਨੀਤੀਆਂ ਦੇ ਅਧਾਰ ਤੇ ਜੰਤਾ ਕਰਦੀ ਹੈ ।

ਹਰ ਵਾਰ ਦੀ ਤਰਾਂ ਇਸ ਵਾਰ ਵੀ ਤੁਸੀਂ ਲਗਭਗ ਸਾਰੇ ਅਖਬਾਰਾਂ ਰਸਾਲਿਆਂ ਵਿਚ ਹਜਾਰਾਂ ਜੋਤਸ਼ੀਆਂ ਦੀਆਂ ਚੋਣਾਂ ਸਬੰਧੀ ਭਵਿਖ ਬਾਣੀਆਂ ਪੜ੍ਹੀਆਂ ਹੋਣਗੀਆਂ । ਇਨਾਂ ਵਿਚ ਕਿੰਨੀ ਕੁ ਅਸਲੀਅਤ ਹੁੰਦੀ ਹੈ, ਇਹ ਜਾਨਣ ਲਈ ਇਸ ਲੇਖ ਵਿਚ ਕੁਝ ਪ੍ਰਸਿੱਧ ਜੋਤਸ਼ੀਆਂ ਦੀਆਂ ਭਵਿਖ ਬਾਣੀਆਂ ਦਾ ਵਿਸਲੇਸ਼ਣ ਕੀਤਾ ਗਿਆ ਹੈ ।

ਹਿੰਦੀ ਦੇ ਪ੍ਰਸਿਧ ਸਪਤਾਹਿਕ ਰਸਾਲੇ "ਰਵੀਵਾਰ" ਦੇ 14 ਅਕਤੂਬਰ 1989 ਦੇ ਅੰਕ ਵਿਚ ਮੰਨੇ ਪ੍ਰਮੰਨੇ ਜੋਤਸ਼ੀ ਮੰਗਲ ਪਾਂਡੇ ਨੇ ਕਈ ਭਵਿਖ ਬਾਣੀਆਂ ਕੀਤੀਆਂ ਇਨਾਂ ਵਿਚੋਂ ਕੁਝ ਦੇ ਨਮੂਨੇ ਇਸ ਪ੍ਰਕਾਰ ਹਨ ।

**ਰਾਜੀਵ ਗਾਂਧੀ ਬਾਰੇ :-** "ਗ੍ਰਹਿਾਂ ਦੀ ਚਾਲ ਤੋਂ ਪਤਾ ਚਲਦਾ ਹੈ ਕਿ ਰਾਜੀਵ ਗਾਂਧੀ ਦੋਬਾਰਾ ਪ੍ਰਧਾਨ ਮੰਤਰੀ ਬਨਣਗੇ । ਘੱਟ ਬਹੁਮਤ ਦੇ ਕਾਰਨ ਉਨਾਂ ਨੂੰ ਭਾਰੀ ਪਰੇ-ਸ਼ਾਨੀਆਂ ਦਾ ਸਾਹਮਣਾ ਕਰਨਾ ਪਵੇਗਾ ਫਿਰ ਵੀ ਉਹ ਪੂਰੀ ਮਿਆਦ ਤੱਕ ਰਾਜ ਕਰਦੇ ਰਹਿਣਗੇ" ।

**ਵੀ. ਪੀ. ਸਿੰਘ ਬਾਰੇ :-** "ਵੀ. ਪੀ. ਸਿੰਘ ਅਗ-ਲੀਆਂ ਚੋਣਾਂ ਵਿਚ ਪ੍ਰਧਾਨ ਮੰਤਰੀ ਨਹੀਂ ਬਣ ਸਕਣਗੇ... ਉਹ ਵਿਰੋਧੀ ਧਿਰ ਦੇ ਨੇਤਾ ਦੀ ਭੂਮਿਕਾ ਨਿਭਾਉਣਗੇ" ।

**ਦੇਵੀ ਲਾਲ ਬਾਰੇ :-** "ਦੇਵੀ ਲਾਲ ਦੀ ਸੀਮਾ ਹਰਿਆਣਾ ਦੇ ਮੁਖ ਮੰਤਰੀ ਪਦ ਤਕ ਹੈ ਪਰੰਤੂ ਉਹ ਜਨਤਾ ਦਲ ਸੰਸਦੀ ਸਮਿਤੀ ਦੇ ਪ੍ਰਭਾਵਸ਼ਾਲੀ ਪੁਰਸ਼ ਰਹਿਣਗੇ" ।

**ਰਾਮ ਕ੍ਰਿਸ਼ਨ ਹੇਗੜੇ ਬਾਰੇ :-** "ਉਨਾਂ ਦੀ ਕੁੰਡਲੀ ਵਿਚ ਉਹ ਸਾਰੀਆਂ ਸਥਿਤੀਆਂ ਮੌਜੂਦ ਹਨ ਜਿੰਨਾਂ ਕਰਕੇ ਉਹ ਕਿਸੇ ਸਰਕਾਰ ਦੇ ਪ੍ਰਧਾਨ ਹੋ ਸਕਦੇ ਹਨ । ਜੇਕਰ ਜਨਤਾ ਦਲ ਸਰਕਾਰ ਬਨਾਉਣ ਦੀ ਸਥਿਤੀ ਵਿਚ ਆਉਂਦਾ ਹੈ ਤਾਂ ਉਨਾਂ ਦਾ ਨਾਂ ਪ੍ਰਧਾਨ ਮੰਤਰੀ ਦੇ ਅਹੁਦੇ ਲਈ ਅਵਸ਼ ਉਠੇਗਾ" ।

**ਐਨ. ਟੀ. ਰਾਮਾ ਰਾਓ ਬਾਰੇ :-** "ਗ੍ਰਹਿ 8:/. ਚੰਗੇ ਹਨ । ਰਾਮਾ ਰਾਓ ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ ਅਤੇ ਵਿਰੋਧੀ ਧਿਰ ਦੇ ਪ੍ਰਧਾਨ ਬਣੇ ਰਹਿਣਗੇ । ਜੇਕਰ ਜਨਤਾ ਦਲ ਦੀ ਸਥਿਤੀ ਮਜਬੂਤ ਹੋਈ ਤਾਂ ਉਹ ਰਾਸ਼ਟਰਪਤੀ ਬਣ ਸਕਦੇ ਹਨ । ਸ਼ਨੀ ਤੇ ਗੁਰੂ ਦੀ ਅਨੁਕੂਲ ਸਥਿਤੀ ਰਾਮਾ ਰਾਓ ਵਿਰੁੱਧ ਕਿਸੇ ਵੀ ਵਿਅਕਤੀ ਜਾਂ ਪ੍ਰਸਥਿਤੀ ਨੂੰ ਟਿਕਣ ਨਹੀਂ ਦੇਵੇਗੀ" ।

**ਅਰੁਨ ਨਹਿਰੂ ਬਾਰੇ :-** "ਉਹ ਬਹੁਤ ਥੋੜੀਆਂ ਵੋਟਾਂ ਨਾਲ ਸ਼ਾਇਦ ਹੀ ਜਿੱਤ ਸਕਣਗੇ" ।

ਉਪਰਕਤ ਭਵਿੱਖ ਬਾਣੀਆਂ ਕਿਥੋਂ ਤਕ ਸਹੀ ਸਾਬਤ ਹੋਈਆਂ, ਸਭ ਦੇ ਸਾਹਮਣੇ ਹੈ। ਹੁਣ ਤਕ ਜੋਤਸ਼ੀ ਸਾਹਬ ਨੂੰ ਵੀ ਪਤਾ ਲਗ ਚੁੱਕਾ ਹੋਵੇਗਾ ਕਿ ਰਾਜੀਵ ਗਾਂਧੀ ਪ੍ਰਧਾਨ ਮਤਰੀ ਬਣਨ ਦੀ ਬਜਾਏ ਵਿਰੋਧੀ ਧਿਰ ਦਾ ਨੇਤਾ ਬਣ ਕੇ ਰਹਿ ਗਿਆ ਹੈ। ਹੇਗੜੇ ਦੀ ਕੁੰਡਲੀ ਵਿਚ ਅਨੁਕੂਲ ਸਥਿਤੀਆਂ ਹੋਣ ਦੇ ਬਾਵਜੂਦ ਉਸਨੂੰ ਕਰਨਾਟਕ ਵਿਚ ਹਾਰ ਹੋਈ ਹੈ। ਰਾਮਾ ਰਾਓ ਨੂੰ ਆਂਧਰਾ ਪ੍ਰਦੇਸ਼ ਵਿਚ ਕਰਾਰੀ ਹਾਰ ਦਾ ਮੂੰਹ ਵੇਖਣਾ ਪਿਆ ਅਤੇ ਸ਼ਨੀ ਤੇ ਗੁਰੂ ਦੀ ਅਨੁਕੂਲ ਸਥਿਤੀ ਦੇ ਬਾਵਜੂਦ ਉਸ ਤੋਂ ਮੁੱਖ ਮੰਤਰੀ ਦਾ ਅਹੁਦਾ ਖੁਸ ਗਿਆ। ਅਰੁਣ ਨਹਿਰੂ ਭਾਰੀ ਵੋਟਾਂ ਨਾਲ ਜਿੱਤਿਆ ਅਤੇ ਦੇਵੀ ਲਾਲ ਦੀ ਸੀਮਾ ਉਪ ਪ੍ਰਧਾਨ ਮੰਤਰੀ ਤੱਕ ਫੈਲ ਗਈ।

ਇਸ ਰਸਾਲੇ ਦੇ ਉਸੇ ਅੰਕ ਵਿਚ ਕੁਝ ਹੋਰ ਪ੍ਰਸਿੱਧ ਜੋਤਸ਼ੀਆਂ ਦੀਆਂ ਭਵਿੱਖ ਬਾਣੀਆਂ ਵੀ ਛਪੀਆਂ। ਜਿਆਦਾਤਰ ਜੋਤਸ਼ੀ ਇਸ ਗੱਲ ਤੇ ਇਕ ਮੱਤ ਸਨ ਕਿ ਅਗਲਾ ਪਧਾਨ ਮੰਤਰੀ ਰਾਜੀਵ ਗਾਂਧੀ ਹੀ ਹੋਵੇਗਾ। ਪੇਸ਼ ਹਨ ਕੁਝ ਨਮੂਨੇ।

**ਅਚਾਰੀਆ ਰਾਜ** : ਬੰਬਈ ਦੇ ਇਸ ਪ੍ਰਸਿਧ ਜੋਤਸ਼ੀ ਦਾ ਦਾਅਵਾ ਸੀ ਕਿ 1991 ਤਕ ਰਾਜੀਵ ਗਾਂਧੀ ਦਾ ਰਾਜਯੋਗ ਬਰਕਰਾਰ ਰਹੇਗਾ। ਵੀ. ਪੀ. ਸਿੰਘ ਦਾ ਬ੍ਰਿਹਸਪਤੀ ਬਾਹਰਵੇਂ ਘਰ ਵਿਚ ਬੈਠਾ ਹੈ, ਇਸ ਲਈ ਪ੍ਰਧਾਨ ਮੰਤਰੀ ਬਣਨ ਦੀ ਉਮੀਦ ਬਹੁਤ ਮੱਧਮ ਹੈ। ਰਾਮਾ ਰਾਓ ਆਂਧਰਾ ਪ੍ਰਦੇਸ਼ ਵਿਚ ਆਪਣੀ ਰਾਜਨੀਤਕ-ਸ਼ਕਤੀ ਬਣਾਈ ਰੱਖਣ ਦੇ ਸਮਰੱਥ ਹੋਣਗੇ।

**ਪਦਮਾਕਰ ਮਿਸ਼ੁਰ :** ਕਲਕੱਤੇ ਦੇ ਇਸ ਜੋਤਸ਼ੀ ਨੂੰ ਕੁਝ ਵਾਧੇ ਘਾਟੇ ਤੋਂ ਇਲਾਵਾ ਕੋਈ ਮੂਲ ਪਰਿਵਰਤਨ ਦਿਖਾਈ ਨਹੀਂ ਦਿਤਾ ਜਦਕਿ ਚੋਣ ਨਤੀਜਿਆਂ ਦਾ ਜੇਕਰ ਇਕ ਸ਼ਬਦ ਵਿਚ ਵਰਨਣ ਕਰਨਾ ਹੋਵੇ ਤਾਂ 'ਪਰਿਵਰਤਨ' ਤੋਂ ਬਿਨਾਂ ਕੋਈ ਹੋਰ ਸ਼ਬਦ ਸੁਝਦਾ ਹੀ ਨਹੀਂ।

**ਪੰਡਤ ਸ਼੍ਰੀ ਰਾਮ ਸ਼ਰਮਾ ਭ੍ਰਿਗੂ :-** ਨਾਗਪੁਰ ਦੇ ਇਸ ਜੋਤਸ਼ੀ ਅਨੁਸਾਰ ਕਾਂਗਰਸ ਨੂੰ 300 ਸੀਟਾਂ ਮਿਲਣਗੀਆਂ। ਵਖ ਵਖ ਰਾਜਾਂ ਸਬੰਧੀ ਉਸਦੀ ਭਵਿਖਬਾਣੀ ਸੀ ਕਿ ਆਉਣ ਵਾਲੀਆਂ ਚੋਣਾਂ ਵਿਚ ਕਾਂਗਰਸ ਨੂੰ ਯੂ. ਪੀ. ਵਿਚੋਂ 35-38, ਮਹਾਂਰਾਸ਼ਟਰ ਵਿਚੋਂ 27-29, ਬਿਹਾਰ ਵਿਚੋਂ 28-30, ਰਾਜਸਥਾਨ ਵਿਚੋਂ 16-18, ਉੜੀਸਾ ਵਿਚੋਂ 12-17 ਅਤੇ ਦਿੱਲੀ ਵਿਚੋਂ 6 ਸੀਟਾਂ ਮਿਲਣਗੀਆਂ। ਇਹ ਭਵਿਖਬਾਣੀਆਂ ਜਿੰਨੀ ਬੁਰੀ ਤਰਾਂ ਗਲਤ ਸਾਬਤ ਹੋਈਆਂ ਹਨ ਇਸਨੂੰ ਵੇਖਦੇ ਹੋਏ ਜੋਤਸ਼ੀ ਸਾਹਿਬ ਨੂੰ ਖੁਦ ਸ਼ਰਮ ਆਉਣੀ ਚਾਹੀਦੀ ਹੈ।

**ਮਰਿਦਲਾ ਤ੍ਰਿਵੇਦੀ :** ਲਖਨਊ ਦੀ ਮਰਿਦਲਾ ਤ੍ਰਿਵੇਦੀ ਨੇ ਭਾਵੇਂ ਵੀ. ਪੀ. ਸਿੰਘ ਦੇ ਪ੍ਰਧਾਨ ਮੰਤਰੀ ਬਨਣ ਦੀ ਗਲ ਕੀਤੀ ਸੀ ਪਰੰਤੂ ਉਸਦੀਆਂ ਹੋਰ ਭਵਿਖਬਾਣੀਆਂ ਨੂੰ ਵੇਖਦੇ ਹੋਏ ਪਤਾ ਲਗਦਾ ਹੈ ਕਿ ਇਹ ਇਕ ਤੁੱਕਾ ਮਾਤਰ ਹੀ ਸੀ। ਉਸਦੇ ਅਨੁਸਾਰ "ਸ਼ੁਕਰ ਵਿਚ ਚੰਦਰਮਾ ਦੀ ਅੰਤਰਦਸ਼ਾ ਰਾਮਾ ਰਾਓ ਵਾਸਤੇ ਸ਼ੁਭ ਹੈ, ਉਹ ਚੋਣਾਂ ਵਿਚ ਦੁਬਾਰਾ ਜੇਤੂ ਹੋਣਗੇ। ਹੇਗੜੇ ਕਿਸੇ ਪ੍ਰਮੁੱਖ ਮੰਤਰੀ ਪਦ ਤੇ ਕੰਮ ਕਰਨਗੇ। ਵਾਜ਼ਪੇਈ ਅਤੇ ਅਡਵਾਨੀ ਵੀ ਪ੍ਰਮੁਖ ਮੰਤਰੀ ਪਦਾਂ ਤੇ ਕੰਮ ਕਰਨਗੇ"। ਰਾਮਾ ਰਾਓ ਅਤੇ ਹੇਗੜੇ ਦਾ ਜੋ ਹਾਲ ਹੋਇਆ ਕਿਸੇ ਤੋਂ ਗੁੱਝਾ ਨਹੀਂ ਜਦਕਿ ਅਡਵਾਨੀ ਦੀ ਪਾਰਟੀ ਸਰਕਾਰ ਵਿਚ ਸ਼ਾਮਲ ਹੀ ਨਹੀਂ ਹੋਈ ਅਤੇ ਵਾਜਪੇਈ ਨੇ ਚੋਣ ਹੀ ਨਹੀਂ ਲੜੀ।

**ਏ. ਕੇ. ਦੁਬੇ ਪਦਮੇਸ਼ :** ਕਾਨਪੁਰ ਦੇ ਇਸ ਜੋਤਸ਼ੀ ਨੂੰ ਭਾਰਤ ਦਾ ਕੁੰਡਲੀ ਵਿਚ ਤਬਦੀਲੀ ਦਾ ਯੋਗ ਕਿਤੇ ਦਿਖਾਈ ਨਹੀਂ ਦਿਤਾ। ਉਸਦਾ ਦਾਅਵਾ ਸੀ ਕਿ ਗ੍ਰਹਿ ਸਥਿਤੀ, ਅੰਤਰਦਸ਼ਾ ਅਤੇ ਗੋਚਰ ਕਾਂਗਰਸ ਨੂੰ ਦੁਬਾਰਾ ਸਤਾ ਵਿਚ ਲੈ ਆਉਣਗੇ, ਵੀ. ਪੀ, ਸਿੰਘ ਆਪਣੇ ਗ੍ਰਹਿਾਂ ਕਾਰਨ ਪ੍ਰਧਾਨ ਮੰਤਰੀ ਬਨਣ ਵਿਚ ਸਫਲ ਨਹੀਂ ਹੋਣਗੇ ਅਤੇ ਰਾਮਾ ਰਾਓ ਦੱਖਣ ਵਿਚ ਹਰਮਨ ਪਿਆਰੇ ਰਹਿਣਗੇ।

**ਅੰਮ੍ਰਿਤ ਲਾਲ :** ਕਲਕੱਤੇ ਦੇ ਇਸ ਜੋਤਸ਼ੀ ਨੂੰ ਵੀ ਕਾਂਗਰਸ ਦੀ ਗ੍ਰਹਿ ਸਥਿਤੀ ਹੀ ਵਧੇਰੇ ਬਲਵਾਨ ਨਜਰ ਆਈ ਉਸਦੇ ਮੁਤਾਬਕ ਰਾਜੀਵ ਗਾਂਧੀ ਦੀ ਕੁਡਲੀ ਵਿਚ ਰਾਜਯੋਗ ਵਿਦਮਾਨ ਹੈ। ਆਉਂਦੀਆਂ ਚੋਣਾਂ ਵਿਚ ਕਾਂਗਰਸ ਨੂੰ 350 ਤੋਂ 400 ਤੱਕ ਸੀਟਾਂ ਪ੍ਰਾਪਤ ਹੋਣਗੀਆਂ ਅਤੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਹੀ ਹੋਣਗੇ।

**ਰਾਧਾ ਕ੍ਰਿਸ਼ਨ ਸ਼੍ਰੀਮਾਲੀ :** ਜੋਧਪੁਰ ਦੇ ਇਸ ਜੋਤਸ਼ੀ ਦਾ ਦਾਅਵਾ ਸੀ ਕਿ "ਬੁੱਧ ਦਾ ਅੰਤਰ ਰਾਜੀਵ ਗਾਂਧੀ ਨੂੰ



ਪ੍ਰਧਾਨ ਮੰਤਰੀ ਬਣਾਵੇਗਾ। ਵੀ. ਪੀ, ਸਿੰਘ ਨੂੰ ਲੋਕਪ੍ਰੀਅਤਾ ਜਰੂਰ ਮਿਲੇਗੀ ਪਰੰਤੂ ਪ੍ਰਧਾਨ ਪਦ ਪ੍ਰਾਪਤ ਕਰਨ ਲਈ ਜੋ ਗ੍ਰਹਿ ਸਥਿਤੀ ਚਾਹੀਦੀ ਹੈ ਉਹ ਉਨਾਂ ਦੀ ਨਹੀਂ ਹੈ"।

ਇਨਾਂ ਸਾਰੇ ਜੋਤਸ਼ੀਆਂ ਦੇ ਵਿਸਥਾਰ ਪੂਰਵਕ ਲੇਖ ਹਿੰਦੀ ਰਸਾਲੇ 'ਰਵੀਵਾਰ' ਦੇ 8-14 ਅਕਤੂਬਰ 1989 ਦੇ ਅੰਕ ਵਿਚ ਵੇਖੇ ਜਾ ਸਕਦੇ ਸਨ। ਇਨਾਂ ਤੋਂ ਇਲਾਵਾ ਕਈ ਹੋਰ ਰਸਾਲਿਆਂ ਵਿਚ ਵੀ ਪ੍ਰਸਿਧ ਜੋਤਸ਼ੀਆਂ ਦੀਆਂ ਭਵਿਖ ਬਾਣੀਆਂ ਵੇਖਣ ਨੂੰ ਮਿਲੀਆਂ। ਇਨਾਂ ਵਿਚੋਂ ਕੁਝ ਇਸ ਪ੍ਰਕਾਰ ਹਨ :-

ਦਿੱਲੀ ਦੇ ਮੰਨੇ ਪ੍ਰਮੰਨੇ ਜੋਤਸ਼ੀ ਜੇ. ਐਨ ਸ਼ਰਮਾ ਦਾ ਦਾਅਵਾ ਹੈ ਕਿ ਉਸਨੇ ਈਰਾਨ ਦੇ ਸ਼ਾਹ ਦਾ ਪਤਨ; ਅਮਰੀਕਾ ਦੇ ਵਾਟਰਗੇਟ ਕਾਂਡ, ਅਮਰੀਕਾ ਦੇ ਸਾਬਕਾ ਰਾਸ਼ਟਰਪਤੀ ਰੀਗਨ ਦੀ ਹੱਤਿਆ ਦੀ ਕੋਸਿਸ਼ ਅਤੇ ਇਦਰਾ ਗਾਂਧੀ ਦੇ ਕਤਲ ਸਬੰਧੀ ਸਹੀ ਭਵਿਖਬਾਣੀਆਂ ਕੀਤੀਆਂ ਹਨ। ਉਸਦਾ ਇਹ ਦਾਅਵਾ ਕਿਸ ਹੱਦ ਤਕ ਸਹੀ ਹੈ ਇਸਦਾ ਅੰਦਾਜਾ ਉਸਦੀ ਚੋਣਾਂ ਸਬੰਧੀ ਭਵਿਖਬਾਣੀ ਤੋਂ ਲਗਾਇਆ ਜਾ ਸਕਦਾ ਹੈ। ਉਸਦੇ ਮੁਤਾਬਿਕ "ਰਾਜੀਵ ਗਾਂਧੀ ਦਾ ਬ੍ਰਿਹਸਪਤੀ ਬਹੁਤ ਮਜਬੂਤ ਸਥਿਤੀ ਵਿਚ ਹੈ। ਉਹ ਦੁਬਾਰਾ ਸਤਾ ਵਿਚ ਪਰਤਣਗੇ ਪਰੰਤੂ ਉਨਾਂ ਦੀ ਪਾਰਟੀ 275-280 ਸੀਟਾਂ ਹੀ ਜਿੱਤ ਸਕੇਗੀ"।

ਬੰਬਈ ਦਾ ਜਗਜੀਤ ਉਪਲ, ਜੋ ਵਾਯੂਸੈਨਾ ਅਧਿਕਾਰੀ ਤੋਂ ਜੋਤਸ਼ੀ ਬਣਿਆ ਹੈ, ਦਾਅਵਾ ਕਰਦਾ ਹੈ ਕਿ ਉਸਨੇ 1979 ਵਿਚ ਸਹੀ ਭਵਿਖਬਾਣੀ ਕੀਤੀ ਸੀ ਕਿ ਇੰਦਰਾ ਗਾਂਧੀ ਦੀ ਥਾਂ ਤੇ ਕੋਈ ਨਵਾਂ ਨੌਜਵਾਨ ਰਾਜਨੀਤੀ ਵਿਚ ਆਵੇਗਾ। ਹੁਣ ਜਰਾ ਚੋਣਾਂ ਸਬੰਧੀ ਭਵਿਖਬਾਣੀ ਵੇਖੋ "ਕਾਂਗਰਸ ਕੇਂਦਰ ਅਤੇ ਮਹਾਰਾਸ਼ਟਰ ਵਿਚ ਮੁੜ ਸਤਾ ਵਿਚ ਪਰਤੇਗੀ। ਰਾਮਾ ਰਾਓ ਆਪਣੇ ਰਾਜ ਵਿਚ ਜਿੱਤਣਗੇ"।

ਮਦਰਾਸ ਦੇ ਆਰ ਨਰਾਇਣਨ ਜਿਸਦੇ ਸ਼ਰਧਾਲੂਆਂ ਵਿਚ ਵੱਡੇ ਵੱਡੇ ਉਦਯੋਗਿਕ ਘਰਾਣਿਆਂ ਤੋਂ ਲੈ ਕੇ ਸ੍ਰੀ ਲੰਕਾ ਦੇ ਰਾਸ਼ਟਰਪਤੀ ਪਰੇਮਦਾਸਾ ਤੱਕ ਸ਼ਾਮਿਲ ਹਨ, ਦੀ ਭਵਿਖਬਾਣੀ ਵੇਖੋ "ਕਾਂਗਰਸ 276 ਤੋਂ 310 ਤੱਕ ਸੀਟਾਂ ਤੇ ਜਿੱਤ ਪ੍ਰਾਪਤ ਕਰੇਗੀ"।

ਇਸੇ ਤਰਾਂ ਦਿੱਲੀ ਦੇ ਆਰ ਸਨਾਥਨਮ ਜਿਹੜੇ ਆਰ. ਕੇ. ਧਵਨ ਦੀ ਵਾਪਸੀ, ਵੀ. ਪੀ. ਸਿੰਘ ਦਾ ਅਸਤੀਫਾ ਅਤੇ ਬੋਫਰਜ ਮਾਮਲੇ ਦਾ ਪਰਦਾਫਾਸ਼ ਵਰਗੀਆਂ ਭਵਿਖਬਾਣੀਆਂ ਦੇ ਦਾਅਵੇਦਾਰ ਹਨ, ਚੋਣਾਂ ਸਬੰਧੀ ਇਸ ਤਰਾਂ ਫੁਰਮਾਉਂਦੇ ਹਨ "ਰਾਜੀਵ ਗਾਂਧੀ ਨੂੰ 315 ਤੋਂ 320 ਤਕ ਸੀਟਾਂ ਮਿਲਣਗੀਆਂ। ਰਾਮਾ ਰਾਓ ਦੇ ਸਿਤਾਰੇ ਬੁਲੰਦ ਹਨ"।

ਇਥੇ ਇਹ ਵਰਨਣ ਯੋਗ ਹੈ ਕਿ ਇਸ ਲੇਖ ਵਿਚ ਜਿਨਾਂ ਜੋਤਸ਼ੀਆਂ ਦੀਆਂ ਭਵਿਖਬਾਣੀਆਂ ਦਾ ਵਿਸ਼ਲੇਸਨ ਕੀਤਾ ਗਿਆ ਹੈ ਉਹ ਆਪੋ ਆਪਣੇ ਇਲਾਕੇ ਦੇ ਪ੍ਰਸਿਧ ਜੋਤਸ਼ੀ ਹਨ। ਇਨਾਂ ਨੂੰ ਪ੍ਰਤੀਨਿਧ ਮੰਨ ਕੇ ਇਹ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਜੋਤਸ਼ੀ ਕਿਸ ਤਰਾਂ ਲੋਕਾਂ ਨੂੰ ਬੁਧੂ ਬਣਾਉਂਦੇ ਹਨ ਅਤੇ ਲਾਈਲਗ ਸਿਆਸਤਦਾਨਾਂ ਨੂੰ ਉਲੂ ਬਣਾਕੇ ਕਿਸ ਤਰਾਂ ਆਪਣਾ ਉਲੂ ਸਿੱਧਾ ਕਰਦੇ ਹਨ। ਜਦੋਂ ਕਿਸੇ ਜੋਤਸ਼ੀ ਦਾ ਸੈਂਕੜਿਆਂ ਵਿਚੋਂ ਇਕ ਅੱਧ ਤੁੱਕਾ ਸਹੀ ਨਿਸ਼ਾਨੇ ਤੇ ਲੱਗ ਜਾਂਦਾ ਹੈ ਤਾਂ ਉਹ ਸਹੀ ਭਵਿਖਬਾਣੀ ਕਰਨ ਦੀ ਸ਼ੇਖੀ ਮਾਰਨੀ ਸ਼ੁਰੂ ਕਰ ਦਿੰਦਾ ਹੈ।

ਲਗਭਗ ਹਰ ਅਖਬਾਰ ਰਸਾਲੇ ਵਿਚ ਸਾਨੂੰ ਇਸ ਪ੍ਰਕਾਰ ਦੀਆਂ ਭਵਿਖਬਾਣੀਆਂ ਮਿਲ ਜਾਣਗੀਆਂ ਜਿਹੜੀਆਂ ਗਲਤ ਸਾਬਤ ਹੋ ਚੁੱਕੀਆਂ ਹਨ। ਜਿਹੜੇ ਅਖਬਾਰ ਜਾਂ ਰਸਾਲੇ ਭਵਿਖਬਾਣੀਆਂ ਜਾਂ ਭਵਿਖਫਲ ਛਾਪਦੇ ਹਨ ਉਨਾਂ ਨੂੰ ਸਾਡੀ ਇਹ ਬੇਨਤੀ ਹੈ ਕਿ ਉਹ ਲੋਕਾਂ ਨੂੰ ਕਿਸਮਤਵਾਦੀ ਨਾ ਬਨਾਉਣ ਅਤੇ ਇਸ ਤਰਾਂ ਦੇ ਭਵਿਖਫਲ ਆਦਿ ਛਾਪਣਾ ਬੰਦ ਕਰ ਦੇਣ। ਫਿਰ ਵੀ ਲੇਖ ਗਲਤ ਸਾਬਤ ਹੋਣ ਦੇ ਬਾਵਜੂਦ ਜਦੋਂ ਤਕ ਜਨਤਾ ਅਤੇ ਜਨਤਾ ਦੇ ਨੇਤਾ ਇਨਾਂ ਵਿਚ ਭਰੋਸਾ ਰੱਖਣਗੇ ਉਦੋਂ ਤਕ ਜੋਤਸ਼ੀਆਂ ਦੁਆਰਾ ਅਜਿਹੀਆਂ ਭਵਿਖਬਾਣੀਆਂ ਕੀਤੀਆਂ ਜਾਂਦੀਆਂ ਰਹਿਣਗੀਆਂ। ਲੋੜ ਇਸ ਗੱਲ ਦੀ ਹੈ ਕਿ ਲੋਕ ਇਨਾਂ ਦੀ ਅਸਲੀਅਤ ਨੂੰ ਪਛਾਨਣ ਅਤੇ ਇਸ ਤਰਾਂ ਦੇ ਪਖੰਡਾਂ ਦਾ ਪਰਦਾਫਾਸ਼ ਕਰਨ।



ਇੱਕ ਰਿਪੋਰਟ :

# ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੀ ਕੌਮੀ ਕਾਨਫਰੰਸ

—ਰਾਜਪਾਲ ਸਿੰਘ

ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ (IRA) ਦੀ ਹਰ ਦੋ ਸਾਲ ਬਾਅਦ ਕੀਤੀ ਜਾਂਦੀ ਕੌਮੀ ਕਾਨਫਰੰਸ ਇਸ ਵਾਰ ਨਵੀਂ ਦਿੱਲੀ ਵਿਖੇ 27-28 ਜਨਵਰੀ ਨੂੰ ਹੋਈ। ਰੈਸ਼ਨਲਿਸਟ ਸੋਸਾਇਟੀ ਪੰਜਬ ਨੂੰ ਵੀ ਇਸ ਵਿੱਚ ਸ਼ਾਮਲ ਹੋਣ ਲਈ ਸੱਦਾ-ਪੱਤਰ ਭੇਜਿਆ ਗਿਆ ਸੀ। ਤਰਕਸ਼ੀਲ ਸੋਸਾਇਟੀ ਪੰਜਾਦ ਦੀ ਤਰਫੋਂ ਮੈਂ ਅਵਤਾਰ ਗੋਂਦਾਰਾ ਅਤੇ ਰਣਧੀਰ ਗਿੱਲਪੱਤੀ 26 ਜਨਵਰੀ ਨੂੰ ਤਿੰਨ ਕੁ ਵਜੇ ਕਾਨ-ਫਰੰਸ ਦੇ ਸਥਾਨ M.P. ਕਲੱਬ ਵਿਖੇ ਪਹੁੰਚ ਗਏ। ਅਗਲੇ ਦਿਨ ਲੁਧਿਆਣੇ ਤੋਂ ਰਵਿੰਦਰ ਰਵੀ, ਬਰਨਾਲੇ ਤੋਂ ਸੁਖਵੰਤ ਅਤੇ ਬਠਿੰਡੇ ਤੋਂ ਗੁਰਚਰਨ ਖੇਮੋਆਣਾ ਵੀ ਕਾਨਫਰੰਸ ਵਿੱਚ ਪਹੁੰਚ ਗਏ।

ਪੰਜਾਬ ਵਿਚੋਂ ਆਏ ਹੋਣ ਸਦਕਾ ਅਸੀਂ ਜਾਂਦਿਆਂ ਹੀ ਸਾਰਿਆਂ ਦੀ ਦਿਲਚਸਪੀ ਦੇ ਕੇਂਦਰ ਬਣ ਗਏ। ਬੰਬਈ ਯੂਨੀਵਰਸਿਟੀ ਦੇ ਪ੍ਰੋਫੈਸਰ ਐਲ.ਬੀ. ਕੈਨੀ ਦੇ ਸ਼ਬਦਾਂ ਵਿੱਚ, "ਪਗੜੀਆਂ ਵਾਲੇ ਆਦਮੀ ਇਸ ਕਾਨਫਰੰਸ ਵਿੱਚ ਆਉਂਦੇ ਦੇਖ ਕੇ ਇਕ ਵਾਰ ਤਾਂ ਮੈਨੂੰ ਝਟਕਾ ਜਿਹਾ ਲੱਗਾ ਇਹ ਕੌਣ ਆ ਗਏ ਤੇ ਫਿਰ ਇਹ ਜਾਣਕੇ ਬਹੁਤ ਖੁਸ਼ੀ ਵੀ ਹੋਈ ਕਿ ਪੰਜਾਬ ਵਿਚ ਰੈਸ਼ਨਲਿਸਟ ਮੂਵਮੈਂਟ ਲਈ ਕੰਮ ਕਰਨ ਵਾਲੇ ਲੋਕ ਵੀ ਹੈਣ।" ਇਹ ਸ਼ਬਦ ਉਥੇ ਹਾਜ਼ਰ ਲਗਭੱਗ ਸਾਰੇ ਵਿਅਕਤੀਆਂ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਦੇ ਸਨ। ਕਿਉਂਕਿ ਇੱਕ ਤਾਂ ਪੰਜਾਬ ਵਿਚਲੇ ਕੰਮ ਬਾਰੇ IRA ਦੇ ਦੋ-ਤਿੰਨ ਅਹੁਦੇਦਾਰਾਂ ਤੋਂ ਇਲਾਵਾ ਹੋਰ ਕਿਸੇ ਨੂੰ ਜਾਣ-ਕਾਰੀ ਨਹੀਂ ਸੀ ਦੂਸਰਾ ਪੰਜਾਬ ਬਾਰੇ ਜੋ ਨਕਸ਼ਾ ਬਾਹਰਲੇ ਰਾਜਾਂ ਵਿੱਚ ਬਣਿਆ ਹੋਇਆ ਹੈ ਉਸਤੋਂ ਸਾਨੂੰ ਉਥੇ ਵੇਖਕੇ ਅਜਿਹਾ ਅਚੰਭਾ ਹੋਣਾ ਸੁਭਾਵਿਕ ਹੀ ਸੀ। ਬਹੁਤੇ ਡੈਲੀਗੇਟ ਕੇਰਲਾ, ਆਂਧਰਾ ਪ੍ਰਦੇਸ਼ ਅਤੇ ਮਹਾਂਰਾਸ਼ਟਰ ਤੋਂ ਆਏ ਹੋਏ ਸਨ। ਦੱਖਣ ਦੇ ਰਾਜਾਂ ਵਿਚੋਂ ਹੋਣ ਕਾਰਣ ਉਹਨਾਂ ਦਾ ਪੰਜਾਬੀਆਂ ਨਾਲ ਬਹੁਤਾ ਵਾਹ ਨਹੀਂ ਸੀ ਪਿਆ ਜਿਸ ਕਰਕੇ ਉਹ ਪੰਜਾਬ ਦੀਆਂ ਹਾਲਤਾਂ ਬਾਰੇ ਅਤੇ ਇਹਨਾਂ ਹਾਲਤਾਂ ਵਿੱਚ ਤਰਕਸ਼ੀਲ ਸੋਸਾਇਟੀ ਦੇ ਕੰਮ ਢੰਗ ਬਾਰੇ ਜਾਣਨ ਦੇ ਬਹੁਤ ਉਤਸਕ ਸਨ। ਉਹਨਾਂ ਨਾਲ ਗੱਲਬਾਤ ਤੋਂ ਸਾਨੂੰ ਇਹ ਜਾਣਕੇ ਖੁਸ਼ੀ ਹੋਈ ਕਿ ਪੰਜਾਬ ਦੇ ਮਸਲੇ ਬਾਰੇ ਉਹਨਾਂ ਦੀ ਪਹੁੰਚ ਕਾਫ਼ੀ ਸੰਤੁਲਿਤ ਸੀ। ਹੋਰਨਾਂ ਤੋਂ ਇਲਾਵਾ ਜਿਨ੍ਹਾਂ ਨਾਲ ਸਾਡੇ ਵਿਚਾਰ ਸਾਂਝੇ ਹੋਏ ਉਹਨਾਂ ਵਿੱਚ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੇ ਪ੍ਰਧਾਨ ਸ੍ਰੀ ਰਵੀਪੁੜੀ ਵੇਂਕਟਾ-ਚਾਰੀ ਜੋ ਜਥੇਬੰਦੀ ਲਈ ਕੁਲਵਕਤੀ ਹਨ, ਐਸੋਸੀਏਸ਼ਨ ਦੇ ਸਾਬਕਾ ਪ੍ਰਧਾਨ ਸ੍ਰੀ ਐਮ. ਵੀ. ਰਾਮਾਮੂਰਤੀ ਜੋ ਕਿੱਤੇ ਵਜੋਂ ਹਾਈਕੋਰਟ ਦੇ ਵਕੀਲ ਰਹੇ ਹਨ, ਉਹਨਾਂ ਦੀ ਪਤਨੀ ਸ੍ਰੀਮਤੀ ਸੁਭੰਮਾ ਜੋ ਔਰਤਾਂ ਦੇ ਮਸਲਿਆਂ ਬਾਰੇ ਸਰਗਰਮ ਵਰਕਰ ਹੈ ਅਤੇ ਡਾ. ਐਲ. ਬੀ. ਕੈਨੀ ਜੋ ਬੰਬੇ ਯੂਨੀ. ਵਿਚੋਂ ਡੀਨ ਦੇ ਅਹੁਦੇ ਤੋਂ ਰਿਟਾਇਰ ਹੋਏ ਹਨ, ਸ਼ਾਮਲ ਸਨ।

ਇਹਨਾਂ ਅਤੇ ਹੋਰ ਵਿਅਕਤੀਆਂ ਨਾਲ ਗੱਲਬਾਤ ਕਰਨ ਤੋਂ ਜੋ ਜਾਣਕਾਰੀ ਮਿਲੀ ਉਸ ਮੁਤਾਬਿਕ IRA ਦਾ ਕੰਮ ਕੇਰਲ, ਆਂਧਰਾ ਪ੍ਰਦੇਸ਼, ਮਹਾਂਰਾਸ਼ਟਰ ਅਤੇ ਗੁਜਰਾਤ ਵਿੱਚ ਹੀ ਹੈ। ਇਸਤੋਂ ਬਿਨਾਂ ਇੱਕਾ-ਦੁੱਕਾ ਮੈਂਬਰ ਕੁਝ ਹੋਰ ਰਾਜਾਂ ਵਿੱਚ ਹਨ। ਐਸੋਸੀਏਸ਼ਨ ਦਾ ਕੰਮ ਕਰਨ ਦਾ ਕੋਈ ਬਝਵਾਂ ਪੈਟਰਨ ਅਤੇ ਜਥੇਬੰਦਕ ਢਾਂਚਾ ਨਹੀਂ ਹੈ, ਸਾਰੇ ਯੂਨਿਟ ਆਪੋ ਆਪਣੇ ਢੰਗ ਨਾਲ ਹੀ ਕੰਮ ਕਰਦੇ ਹਨ। ਐਸੋਸੀਏਸਨ ਆਪਣਾ ਪ੍ਰਚਾਰ ਜਿਆਦਾਤਰ ਪਬਲੀਕੇਸ਼ਨਜ਼ ਰਾਹੀਂ ਅਤੇ ਮੀਟਿੰਗਾਂ ਕਰਵਾ ਕੇ ਹੀ ਕਰਦੀ ਹੈ। ਅੱਡ-ਅੱਡ ਸੂਬਿਆਂ ਵਿੱਚ ਕੰਮ ਬਾਰੇ ਕੁਝ ਹੋਰ ਵੇਰਵਾ ਇਸ ਤਰ੍ਹਾਂ ਹੈ।

**ਕੇਰਲ, ਆਂਧਰਾ ਪ੍ਰਦੇਸ਼ :-** ਇਨਾਂ ਦੋ ਰਾਜਾਂ ਵਿੱਚ IRA ਵਲੋਂ ਕਾਫ਼ੀ ਪ੍ਰਚਾਰ ਕੀਤਾ ਗਿਆ ਹੈ। ਪ੍ਰਚਾਰ ਮੁੱਖ ਤੌਰ ਤੇ ਛੋਟੇ ਛੋਟੇ ਕਿਤਾਬਚੇ, ਪੈਂਫਲਿਟ ਅਤੇ ਹੋਰ ਕਿਤਾਬਾਂ ਆਦਿ ਪ੍ਰਕਾਸ਼ਤ ਕਰਕੇ ਕੀਤਾ ਜਾਂਦਾ ਹੈ। ਜਦ ਕੋਈ ਅਜੀਬੋਗਰੀਬ ਘਟਨਾ ਲੋਕਾਂ ਵਿੱਚ ਚਰਚਾ ਦਾ ਵਿਸ਼ਾ ਬਣਦੀ ਹੈ ਤਾਂ ਉਸ ਬਾਰੇ ਪੜਤਾਲ ਕਰਕੇ ਅਸਲੀਅਤ ਸਾਹਮਣੇ ਲਿਆਂਦੀ ਜਾਂਦੀ ਹੈ। ਪ੍ਰੰਤੂ ਮਾਨਸਿਕ ਰੋਗੀਆਂ ਦੇ ਕੇਸ ਜਿਸ ਤਰ੍ਹਾਂ ਤਰਕਸ਼ੀਲ ਸੋਸਾਇਟੀ ਪੰਜਾਬ ਕੋਲ ਆਉਂਦੇ ਹਨ ਇਸ ਤਰਾਂ ਦੇ ਕੇਸ ਆਉਣ ਅਤੇ ਹੱਲ ਕਰਨ ਦੀ ਪਿਰਤ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਵਿੱਚ ਨਹੀਂ ਹੈ। ਕੇਰਲ ਵਿੱਚ ਪਿਛਲੇ ਸਮੇਂ ਵਿੱਚ ਸਾਬਰੀਮਾਲਾ ਦੇ ਮੰਦਰ ਵਿੱਚਦੈਵੀ ਰੋਸ਼ਨੀਆਂ (Divine Lig ts) ਪ੍ਰਗਟ ਹੋਣ ਦਾ ਪਰਦਾਫਾਸ਼ ਕਰਨ ਵਿੱਚ ਸਫਲ ਹੋਣਾ IRA ਦੀ ਇੱਕ ਵੱਡੀ ਪ੍ਰਾਪਤੀ ਹੋਈ ਹੈ (ਇਸ ਦੀ ਪੂਰੀ ਰਿਪੋਰਟ ਅਗਲੇ ਅੰਕ ਵਿੱਚ ਪ੍ਰਕਾਸ਼ਤ ਕੀਤੀ ਜਾਵੇਗੀ)

ਕੇਰਲ ਤੋਂ ਆਏ ਵਰਕਰ ਕਮਿਊਨਿਸਟਾਂ ਤੋਂ ਵੀ ਕਾਫ਼ੀ ਔਖੇ ਸਨ ਕਿਉਂਕਿ ਉਹਨਾਂ ਮੁਤਾਬਿਕ ਕੇਰਲ ਵਿੱਚ ਕਮਿਊ-ਨਿਸਟ ਪਾਰਟੀਆਂ ਵੀ ਤਾਕਤ ਵਿੱਚ ਆਉਣ ਲਈ ਫਿਰਕੂ ਗਰੁੱਪਾਂ ਨਾਲ ਗੱਠਜੋੜ ਕਰਦੀਆਂ ਹਨ ਅਤੇ ਤਾਕਤ ਵਿੱਚ ਹੋਣ ਸਮੇਂ ਦੂਜੀਆਂ ਪਾਰਟੀਆਂ ਵਾਂਗ ਹੀ ਅੰਧਵਿਸ਼ਵਾਸ ਫੈਲਾਉਣ ਵਾਲੇ ਲੋਕਾਂ ਨੂੰ ਸਰਕਾਰੀ ਸੁਰਖਿਆ ਦਿੰਦੀਆਂ ਹਨ ਜਿਵੇਂ ਕਿ ਸਾਬਰੀਮਾਲਾ ਮੰਦਰ ਦੇ ਕੇਸ ਤੋਂ ਵੀ ਸਪਸ਼ਟ ਹੁੰਦਾ ਹੈ।

**ਗੁਜਰਾਤ :-** ਗੁਜਰਾਤ ਵਿੱਚ IRA ਦਾ ਇੱਕ ਸਰਗਰਮ ਵਰਕਰ ਅਬਦੁਲ ਭਾਈ ਹਸਨ ਭਾਈ ਵਕਾਨੀ ਆਪਣੇ ਪ੍ਰੀਵਾਰ ਸਮੇਤ ਤਰਕਸ਼ੀਲਤਾ ਦਾ ਪ੍ਰਚਾਰ ਕਰਦਾ ਹੈ। ਕਿਸੇ ਕਿਸਮ ਦੇ ਵਿਚਾਰਧਾਰਕ ਮਾਮਲਿਆਂ ਤੋਂ ਅਣਜਾਣ ਜਾਪਦਾ ਸੀ ਪਰ ਜੋਤਸ਼ੀਆਂ, ਤਾਂਤਰਿਕਾਂ ਤੇ ਹੋਰ ਹਰ ਕਿਸਮ ਦੇ ਪਾਖੰਡੀਆਂ ਖਿਲਾਫ ਪ੍ਰਚਾਰ ਵਿੱਚ ਬਹੁਤ ਸਰਗਰਮ ਅਤੇ ਪੂਰੀ ਤਰ੍ਹਾਂ ਸਮਰਪਿਤ ਹੈ। ਸ੍ਰੀ ਵਕਾਨੀ ਨੇ ਆਪਣੀ ਜਥੇਬੰਦੀ ਦਾ ਨਾਮ 'ਸਤਯ ਸ਼ੋਧਕੀ ਸਭਾ' ਰੱਖਿਆ ਹੋਇਆ ਹੈ। ਸ੍ਰੀ ਵਕਾਨੀ ਦੇ ਨਾਲ ਉਸਦੀ ਪਤਨੀ ਅਤੇ ਚਾਰੇ ਬੱਚੇ ਪਬਲਿਕ ਪ੍ਰੋਗਰਾਮ ਦਿੰਦੇ ਹਨ ਅਤੇ ਗੈਬੀ ਸ਼ਕਤੀ ਦੇ ਮਾਲਕਾਂ ਲਈ ਕਵੂਰ ਵਲੋਂ ਦਿੱਤੀ ਹੋਈ ਚਣੌਤੀ ਦਾ ਗੁਜਰਾਤ ਵਿੱਚ ਪ੍ਰਚਾਰ ਕਰਦੇ ਹਨ।

**ਚਣੌਤੀ ਸਬੰਧੀ ਉਸਦੀ ਵਿਸ਼ੇਸ ਗੱਲ ਇਹ ਹੈ ਕਿ ਉਸਨੇ ਇਨਾਮ ਵਿੱਚ ਇੱਕ ਲੱਖ ਰੁਪੈ ਦੀ ਰਾਸ਼ੀ ਤੋਂ ਇਲਾਵਾ ਆਪਣਾ ਮਕਾਨ ਵੀ ਇਨਾਮ ਵਿੱਚ ਸ਼ਾਮਲ ਕੀਤਾ ਹੋਇਆ ਹੈ। ਇਹ ਮਕਾਨ ਜਿਸਦਾ ਨਾਂ ਉਸਨੇ ਕਵੂਰ ਹਾਊਸ ਰਖਿਆ ਹਇਆ ਹੈ, ਦੀ ਕੀਮਤ ਉਸ ਮੁਤਾਬਿਕ 4 ਲੱਖ ਰੁਪੈ ਹੈ। ਇਨਾਮ ਦੀ ਨਕਦ ਇੱਕ ਲੱਖ ਰਾਸ਼ੀ ਲਈ ਵੀ ਉਸਨੇ ਆਪਣੇ GPF ਅਤੇ CTD ਅਕਾਊਂਟਸ ਦੇ ਨੰਬਰ ਦਿੱਤੇ ਹੋਏ ਹਨ।**

**ਮਹਾਂਰਾਸ਼ਟਰ :-** ਮਹਾਂਰਾਸ਼ਟਰ ਵਿੱਚ IRA ਦਾ ਕੰਮ ਬੁਧੀਜੀਵੀਆਂ ਦੇ ਖੇਤਰ ਵਿੱਚ ਹੀ ਸੀਮਤ ਹੈ। ਉਹ ਹਰ ਮਹੀਨੇ ਮੀਟਿੰਗ ਕਰਦੇ ਹਨ ਜਿਸ ਵਿੱਚ ਰੈਸ਼ਨਲਿਜ਼ਮ ਨਾਲ ਸੰਬਧਿਤ ਵਿਸ਼ਿਆਂ ਤੇ ਬਹਿਸ-ਵਿਚਾਰ ਕਰਦੇ ਹਨ ਮਹਾਂਰਾਸ਼ਟਰ ਵਿੱਚ ਆਮ ਲੋਕਾਂ ਤੀਕ ਪ੍ਰਚਾਰ ਇੱਕ ਹੋਰ ਜਥੇਬੰਦੀ ਕਰਦੀ ਹੈ ਜਿਸਦਾ ਨਾਮ 'ਅੰਧਸ਼ਰਧਾ ਨਿਰਮੂਲਣ ਕਮੇਟੀ' ਹੈ। ਸ਼ਾਮ ਮਾਨਵ ਅਤੇ ਉਸ ਦੇ ਸਾਥੀਆਂ ਵੱਲੋਂ ਪਬਲਿਕ ਪ੍ਰੋਗਰਾਮ ਕੀਤੇ ਜਾਂਦੇ ਹਨ ਅਤੇ ਟੀ.ਵੀ. ਤੋਂ ਵੀ ਕਈ ਵਾਰ ਪ੍ਰੋਗਰਾਮ ਦਿੱਤੇ ਗਏ ਹਨ। ਇਹ ਜਥੇਬੰਦੀ IRA ਨਾਲ ਸੰਬਧਿਤ ਨਹੀਂ ਪਰ IRA ਨਾਲ ਇਸਦਾ ਤਾਲਮੇਲ ਹੈ।

**ਕਾਨਫਰੰਸ ਦਾ ਪ੍ਰੋਗਰਾਮ :-** ਕਾਨਫਰੰਸ ਦੇ ਪਹਿਲੇ ਸ਼ੈਸ਼ਨ ਵਿੱਚ ਰੈਸ਼ਨਲਿਜਮ ਦੇ ਵਿਸ਼ੇ ਤੇ ਐਸੋਸੀਏਸ਼ਨ ਦੇ ਪ੍ਰਧਾਨ ਸ੍ਰੀ ਰਵੀਪੁੜੀ ਵੇਂਕਟਾਦਰੀ, ਨੈਸ਼ਨਲ ਸੈਕੂਲਰ ਸੋਸਾਇਟੀ ਬ੍ਰਿਟੇਨ ਦੀ ਪ੍ਰਧਾਨ ਸ਼੍ਰੀਮਤੀ ਬਾਰਬਰਾ ਸਮੋਕਰ ਅਤੇ ਬ੍ਰਿਟਸ਼ ਹਿਊਮਨਿਸ਼ਟ ਐਸੋਸੀਏਸ਼ਨ ਦੇ ਸਾਬਕਾ ਚੇਅਰਮੈਨ ਡਾ. ਹੈਰੀ ਸਟੋਪਸ-ਰੋਅ ਨੇ ਆਪਣੇ ਵਿਚਾਰ ਰੱਖੇ। ਰੈਸ਼ਨਲਿਸਟ ਸੋਚ ਦਾ ਉਹ ਕੀ ਅਰਥ ਲੈਂਦੇ ਹਨ ਅਤੇ ਅਸੀਂ ਉਹਨਾਂ ਦੇ ਵਿਚਾਰਾਂ ਦਾ ਕੀ ਮੁਲਅੰਕਣ ਕਰਦੇ ਹਾਂ, ਇਸ ਬਾਰੇ ਅਸੀਂ ਜਲਦੀ ਹੀ 'ਤਰਕਸ਼ੀਲ' ਰਾਹੀਂ ਜਾਣਕਾਰੀ ਦੇਵਾਂਗੇ।

ਦੁਪਹਿਰ ਬਅਦ ਦੇ ਸ਼ੈਸ਼ਨ ਵਿੱਚ IRA ਦੇ ਜਨਰਲ ਸਕੱਤਰ ਸਨਾਲ ਐਡਮਰਾਕੂ ਵਲੋਂ ਆਮ ਤੌਰ ਤੇ ਬਾਬਿਆਂ ਤਾਂਤਰਿਕਾ ਵਲੋਂ ਕੀਤੇ ਜਾਂਦੇ ਟ੍ਰਿਕ ਪੇਸ਼ ਕਰਕੇ ਦਿਖਾਏ ਗਏ। ਇਹਨਾਂ ਟ੍ਰਿਕਾਂ ਵਿੱਚ ਹੱਥਾਂ ਵਿਚੋਂ ਰਾਖ ਪੈਦਾ ਕਰਨੀ, ਲਿਫਾਫਿਆਂ ਨੂੰ ਬਿਨਾਂ ਖੋਹਲੇ ਸੰਦੇਸ਼ ਜਾਂ ਪ੍ਰਸ਼ਨ ਪੜਕੇ, ਬਿਨਾਂ ਮਾਚਸ ਅੱਗ ਪੈਦਾ ਕਰਨੀ (ਗਲਿਸਰੀਨ ਅਤੇ ਲਾਲ ਦਵਾਈ ਨਾਲ) ਅੱਗ ਖਾਣੀ (ਮੁਸ਼ਕ ਕਫੂਰ ਨਾਲ) ਮੂੰਹ ਵਿਚੋਂ ਗੋਲੇ ਕੱਢਣੇ ਸ਼ਾਮਲ ਸਨ। ਇਹ ਸਾਰੇ ਟ੍ਰਿਕ ਤਰਕਸ਼ੀਲ ਸੋਸਾਇਟੀ ਪੰਜਾਬ ਵੱਲੋਂ ਵੀ ਅਕਸਰ ਆਪਣੇ ਪ੍ਰੋਗਰਾਮਾਂ ਵਿੱਚ ਕਰਕੇ ਦਿਖਾਏ ਜਾਂਦੇ ਹਨ।

**ਸਟੇਜ ਤੇ ਹਿਪਨੋਟਿਜ਼ਮ :-** ਇਸਤੋਂ ਬਾਅਦ ਸ੍ਰੀ ਐਡਮਰਾਕੂ

ਵਲੋਂ ਵਿਅਕਤੀਆਂ ਨੂੰ ਸਟੇਜ ਤੇ ਹਿਪਨੋਟਾਈਜ਼ ਕਰਕੇ ਵਿਖਾਇਆ ਗਿਆ। ਹਾਜਰ ਦਰਸ਼ਕਾਂ ਵਿਚੋਂ 10 ਕੁ ਸਾਥੀ ਸਟੇਜ ਤੇ ਗਏ ਜਿੰਨ੍ਹਾਂ ਨੂੰ ਸੰਮੋਹਕ ਨੀਂਦ ਵਿੱਚ ਲਿਆਂਦਾ ਗਿਆ। ਸੰਮੋਹਕ ਨੀਂਦ ਵਿੱਚ ਲਿਆਉਣ ਲਈ ਸੁਝਾਵਾਂ ਦੇ ਨਾਲ ਨਾਲ ਟੇਪ ਰਿਕਾਰਡਰ ਦੀ ਵਰਤੋਂ ਕੀਤੀ ਗਈ।

ਸ੍ਰੀ ਐਡਮਾਰਕੂ ਦੁਆਰਾ ਇਹ ਸਪਸ਼ਟ ਕੀਤਾ ਗਿਆ ਸੀ ਕਿ ਸਾਰੇ ਵਿਅਕਤੀ ਇਕੋ ਜਿੰਨੇ ਹਿਪਨੋਟਾਈਜ਼ ਨਹੀਂ ਹੁੰਦੇ, ਕੁਝ ਘੱਟ ਹੁੰਦੇ ਹਨ ਤੇ ਕੁਝ ਵੱਧ ਅਤੇ ਜੇ ਕੋਈ ਵਿਅਕਤੀ ਹਿਪਨੋਟਾਈਜ਼ ਨਾ ਹੋਣਾ ਚਾਹੇ ਤਾਂ ਉਸਨੂੰ ਹਿਪਨੋਟਾਈਜ਼ ਨਹੀਂ ਕੀਤਾ ਜਾ ਸਕਦਾ। ਵੈਸੇ ਵੀ ਸਟੇਜ ਉਪਰ ਹਿਪਨੋਟਾਈਜ਼ ਕਰਨਾ ਅਤੇ ਕਾਇਮ ਰੱਖਣਾ ਔਖਾ ਹੁੰਦਾ ਹੈ ਕਿਉਂਕਿ ਰੌਲੇ ਰੱਪੇ ਅਤੇ ਹੋਰ di trubances ਨੂੰ ਪੂਰੀ ਤਰ੍ਹਾਂ ਕੰਟਰੋਲ ਨਹੀਂ ਕੀਤਾ ਜਾ ਸਕਦਾ। ਇਸੇ ਤਰ੍ਹਾਂ ਸਟੇਜ ਤੇ ਗਏ ਹੋਏ ਸਾਰੇ ਵਿਅਕਤੀਆਂ ਦੀ ਹਿਪਨੋਟਿਜ਼ਮ ਪ੍ਰਤੀ ਸੰਵੇਦਨਾ ਵੱਖ ਵੱਖ ਸੀ। ਗੁਰਚਰਨ ਅਤੇ ਹਰਿਆਨੇ ਤੋਂ ਗਏ ਹੋਏ ਇਕ ਸਾਥੀ ਡਾ: ਰਾਜਿੰਦਰ ਦੀ ਸੰਮੋਹਕ ਨੀਂਦ ਕੁਝ ਸਮੇਂ ਬਾਅਦ ਟੁੱਟ ਗਈ ਅਤੇ ਉਹ ਸਟੇਜ ਤੋਂ ਥੱਲੇ ਆ ਗਏ। ਐਡਮਰਾਕੂ ਨੇ ਨੋਟ ਕੀਤਾ ਕਿ ਬਾਕੀਆਂ ਵਿਚੋਂ ਦੋ ਜਣਿਆਂ ਉਪਰ ਹਿਪਨੋਟਿਕ ਸੁਝਾਵਾਂ ਨੇ ਬਹੁਤ ਗਹਿਰਾ ਅਸਰ ਕੀਤਾ ਸੀ ਅਤੇ ਉਹ ਡੂੰਘੀ ਨੀਂਦ ਵਿੱਚ ਚਲੇ ਗਏ ਸਨ। ਉਹਨਾਂ ਉਪਰ ਸ੍ਰੀ ਐਡਮਰਾਕੂ ਨੇ ਕੁਝ ਤਜਰਬੇ ਕਰਕੇ ਦਿਖਾਏ ਜੋ ਸਾਡੇ ਲਈ ਵੀ ਨਵੇਂ ਅਤੇ ਦਿਲਚਸਪ ਸਨ।

**ਹਿਪਨੋਟਿਜ਼ਮ ਦੁਆਰਾ ਬਿੱਲੀ ਅਤੇ ਕੁੱਤਾ ਬਨਾਉਣਾ :**

ਡੂੰਘੀ ਤਰ੍ਹਾਂ ਹਿਪਨੋਟਾਈਜ਼ ਹੋਏ ਇੱਕ ਵਿਅਕਤੀ ਦੇ ਕੰਨ ਵਿੱਚ ਸ੍ਰੀ ਐਡਮਰਕੂ ਨੇ ਸੁਝਾਅ ਦੇਣੇ ਸ਼ੁਰੂ ਕੀਤੇ, "ਤੂੰ ਬਿੱਲੀ ਹੈਂ, ਤੂੰ ਬਿੱਲੀ ਹੈਂ ....... ।" ਥੋੜ੍ਹੇ ਸਮੇਂ ਵਿੱਚ ਹੀ ਹਿਪਨੋਟਾਈਜ਼ ਹੋਇਆ ਵਿਅਕਤੀ ਮਿਆਊਂ-ਮਿਆਊਂ' ਦੀਆਂ ਅਵਾਜ਼ਾਂ ਕੱਢਣ ਲੱਗ ਪਿਆ। ਇਸਦੇ ਬਾਅਦ ਉਸ ਹੈ ਹੋਰ ਸੁਝਾਅ ਦੇਕੇ ਕੁਰਸੀ ਤੋਂ ਥੱਲੇ ਲਿਆਂਦਾ ਗਿਆ ਅਤੇ ਫਿਰ ਕਿਹਾ ਗਿਆ, "ਤੇਰੇ ਅੱਗੇ ਚੂਹਾ ਹੈ, ਤੇਰੇ ਅੱਗੇ ਚੂਹਾ ਹੈ, ......ਤੂੰ ਇਸਨੂੰ ਫੜ੍ਹ ਲੈ .... ਇਸਨੂੰ ਫੜ੍ਹ ਲੈ" ਇਸਤੇ ਉਸਨੇ ਆਪਣੇ ਅੱਗੇ ਵਿਛੀ ਹੋਈ ਦਰੀ ਉਪਰ ਬਿੱਲੀ ਦੀ ਤਰ੍ਹਾਂ ਹੀ ਜ਼ੋਰ ਨਾਲ ਝਪਟਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਇਸੇ ਤਰ੍ਹਾਂ ਇੱਕ ਹੋਰ ਵਿਅਕਤੀ ਨੂੰ ਇਹ ਸੁਝਾਅ ਦੇਣ ਤੇ ਕਿ ਉਹ ਕੁੱਤਾ ਹੈ ਉਸਨੇ ਕੁੱਤੇ ਵਰਗੀਆਂ ਅਵਾਜ਼ਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ। ਸ੍ਰੀ ਐਡਮਰਾਕੂ ਨੇ ਇਸ ਮਨੋਵਿਗਿਆਨਕ ਵਰਤਾਰੇ ਨੂੰ ਅਖੌਤੀ ਪੁਨਰ ਜਨਮ ਦੇ ਕੇਸਾਂ ਨਾਲ ਜੋੜਕੇ ਦਸਿਆ ਕਿ ਕਿਸ ਤਰ੍ਹਾਂ ਜਦ ਬੱਚੇ ਨੂੰ ਵਾਰ ਵਾਰ ਇਹ ਕਿਹਾ ਜਾਂਦਾ ਹੈ ਕਿ ਇਹ ਤਾਂ ਅਸਲ ਵਿੱਚ ਫਲਾਣਾ ਹੈ ਜਿਸ ਦੀ ਐਨੇ ਸਾਲ ਪਹਿਲਾਂ ਮੌਤ ਹੋ ਗਈ ਸੀ ਤਾਂ ਉਹ ਆਪਣੇ ਆਪ ਨੂੰ ਸਚਮੁੱਚ ਹੀ ਉਸ ਵਿਅਕਤੀ ਦਾ ਪੁਨਰ ਜਨਮ ਰੂਪ ਸਮਝਣ ਲੱਗ ਪੈਂਦਾ ਹੈ।

**ਅੱਗ ਤੇ ਤੁਰਨਾ :-** ਰਾਤ ਨੂੰ IRA ਦੇ ਵਰਕਰਾਂ ਵਲੋਂ ਅੰਗਿਆਰਿਆਂ ਤੇ ਤੁਰਨ ਦਾ ਸ਼ੋਅ ਦਿੱਤਾ ਗਿਆ। ਅੰਗਿਆਰਿਆਂ ਉਪਰ ਦੋ ਕਦਮ ਹੀ ਧਰੇ ਜਾਂਦੇ ਹਨ ਅਤੇ ਪੈਰਾਂ ਹੇਠਲੀ ਨਮੀ ਸਦਕਾ ਪੈਰ ਸੜਦੇ ਨਹੀਂ ਬਸ਼ਰਤੇ ਕਿ ਪੈਰ ਬਹੁਤੇ ਨਾਜ਼ਕ ਨਾ ਹੋਣ। IRA ਵਰਕਰਾਂ ਵਲੋਂ ਦੱਸਿਆ ਗਿਆ ਕਿ ਦੱਖਣ ਵਿਚ ਬਹੁਤ ਸਾਰੇ ਸਾਧਾਂ ਵਲੋਂ ਇਹ ਟ੍ਰਿਕ ਕਰਕੇ ਲੋਕਾਂ ਤੇ ਉਪਰ ਆਪਣੀ ਧਾਕ ਜਮਾਈ ਜਾਂਦੀ ਹੈ ਚਾਹੇ ਅਸਲ ਵਿੱਚ ਕੋਈ ਆਮ ਵਿਅਕਤੀ ਵੀ ਇਸ ਤਰ੍ਹਾਂ ਅੱਗ ਉਪਰ ਕਦਮ ਪੁੱਟ ਸਕਦਾ ਹੈ।

**ਸੈਮੀਨਾਰ :-** ਇਸ ਤੋਂ ਇਲਾਵਾ ਕਾਨਫਰੰਸ ਵਿੱਚ 'ਸਭ ਲਈ ਸਾਂਝੇ ਸਿਵਲ ਕੋਡ ਦੀ ਜਰੂਰਤ ਕਿਉ' ਦੇ ਵਿਸ਼ੇ ਤੇ ਇੱਕ ਸੈਮੀਨਾਰ ਹੋਇਆ ਜਿਸ ਵਿੱਚ ਗੁਜਰਾਤ ਹਾਈਕੋਰਟ ਦੇ ਸਾਬਕਾ ਚੀਫ ਜਸਟਿਸ ਸ੍ਰੀ ਪੀ ਸੁਬਰਾਮੋਨੀਅਮ ਪੋਟੀ, ਐਮ. ਵੀ. ਰਾਮਾਮੂਰਤੀ ਅਤੇ ਡਾ. ਐਲ. ਬੀ. ਕੈਨੀ ਨੇ ਆਪਣੇ ਵਿਚਾਰ ਰੱਖੇ।

**ਸਾਦਾ ਵਿਆਹ :-** ਕਾਨਫਰੰਸ ਦੇ ਦੌਰਾਨ ਸਟੇਜ ਤੇ ਸਿਰਫ ਹਾਰ ਪਹਿਨਾਉਣ ਦੀ ਰਸਮ ਕਰਕੇ ਰੈਸ਼ਨਲਿਸਟ ਐਸੋਸੀਏਸਨ ਦੀ ਆਂਧਰਾ ਸਾਖ਼ ਨਾਲ ਸਬੰਧਿਤ ਇੱਕ ਲੜਕੇ ਅਤੇ ਲੜਕੀ ਦਾ ਵਿਆਹ ਕੀਤਾ ਗਿਆ। ਲੜਕੇ ਨੂੰ ਸ੍ਰੀਮਤੀ ਬਾਰਬਰਾ ਸਮੋਕਰ ਨੇ ਹਾਰ ਫੜਾਇਆ ਅਤੇ ਲੜਕੀ ਨੂੰ ਸ੍ਰੀ ਹੈਰੀ ਸਟੋਪਸ-ਰੋਅ ਨੇ। ਇਹ ਹਾਰ ਲੜਕੇ ਤੇ ਲੜਕੀ ਦੁਆਰਾ

(ਬਾਕੀ ਸਫਾ 10 ਤੇ)



# ਦਲਾਈਲਾਮਾ ਨੂੰ ਨੋਬਲ ਸ਼ਾਂਤੀ ਪੁਰਸਕਾਰ

**ਅਨੁਵਾਦਕ : ਰਣਧੀਰ ਗਿੱਲ ਪੱਤੀ**

1989 ਦਾ ਸ਼ਾਂਤੀ ਲਈ ਪੁਰਸਕਾਰ ਤਿੱਬਤੀ ਧਾਰਮਿਕ ਆਗੂ ਦਲਾਈਲਾਮਾ ਨੂੰ ਦਿੱਤਾ ਗਿਆ ਹੈ। ਇਸ ਬਾਰੇ ਅਮਰੀਕਾ ਦੀ ਰੈਵੋਲਿਊਸ਼ਨਰੀ ਕਮਿਊਨਿਸਟ ਪਾਰਟੀ (ਆਰ, ਸੀ, ਪੀ.) ਵੱਲੋਂ ਕੱਢੇ ਜਾਂਦੇ ਅੰਗਰੇਜ਼ੀ ਦੇ ਪਰਚੇ "ਰੈਵੋਲਿਊਸ਼ਨਰੀ ਵਰਕਰ" ਦੇ 16 ਅਕਤੂਬਰ 1989 ਦੇ ਅੰਕ ਵਿੱਚ ਇਕ ਹੌਲਨਾਕ ਰਿਪੋਰਟ ਪ੍ਰਕਾਸ਼ਤ ਹੋਈ ਹੈ। ਇਸ ਰਿਪੋਰਟ ਵਿੱਚ ਦਲਾਈਲਾਮਾ ਵੱਲੋਂ ਤਿੱਬਤੀ ਲੋਕਾਂ ਉਪਰ ਕੀਤੇ ਗਏ ਖੂਨੀ ਜ਼ੁਲਮਾਂ ਦੀ ਦਾਸਤਾਨ ਇਕ ਅਮਰੀਕੀ ਮਹਿਲਾ ਪੱਤਰਕਾਰ ਅੰਨਾ ਲੁਈਸ ਦੀ ਪੁਸਤਕ **"When Serfs stood-up in Tibet"** ਦੇ ਹਵਾਲੇ ਨਾਲ ਪੇਸ਼ ਕੀਤੀ ਗਈ ਹੈ। ਧਰਮ ਦੇ ਨਾਂ 'ਤੇ ਕੀਤੇ ਗਏ ਘਿਨਾਉਣੇ ਜ਼ੁਲਮਾਂ ਦੀ ਕਹਾਣੀ ਨੂੰ ਰੂਪਮਾਨ ਕਰਦੀਆਂ ਤਸਵੀਰਾਂ ਵੀ ਪ੍ਰਕਾਸ਼ਤ ਕੀਤੀਆਂ ਗਈਆਂ ਹਨ। ਪਹਿਲੀ ਤਸਵੀਰ ਮਨੁੱਖਾਂ ਦੀਆਂ ਚਮੜੀਆਂ (ਖ਼ੱਲਾਂ) ਦੀ ਹੈ ਜੋ ਜਿਉਂਦੇ ਗੁਲਾਮਾਂ ਦੇ ਸ਼ਰੀਰਾਂ ਤੋਂ ਉਤਾਰੀਆਂ ਗਈਆਂ। ਦੂਸਰੀ ਤਸਵੀਰ ਧਾਰਮਿਕ ਉਤਸਵਾਂ ਲਈ ਬਣਾਏ ਗਏ ਬਹੁਤ ਸਾਰੇ ਵਾਜਿਆਂ ਦੀ ਹੈ ਜੋ ਕੰਵਾਰੀਆਂ ਲੜਕੀਆਂ ਦੀਆਂ ਬਾਹਾਂ ਪੱਟਾਂ ਦੀਆਂ ਹੱਡੀਆਂ ਦੇ ਬਣਾਏ ਗਏ ਹਨ। ਤੀਸਰੀ ਤਸਵੀਰ ਵਿੱਚ ਧਾਰਮਿਕ ਰਸਮਾਂ ਸਮੇਂ ਲਾਮਿਆਂ ਵੱਲੋਂ ਗੁਲਾਮਾਂ ਦੀਆਂ ਕੱਟੀਆਂ ਹੋਈਆਂ ਬਾਹਾਂ ਤੇ ਗੁੱਟ ਦਿਖਾਏ ਗਏ ਹਨ। ਇਸ ਵਿੱਚ ਪ੍ਰਾਰਥਨਾ ਲਈ ਮਨੁੱਖੀ ਖੋਪੜੀਆਂ ਅਤੇ ਮਨੁੱਖੀ ਚਮੜੀ ਤੋਂ ਬਣਾਏ ਗਏ ਢੋਲਕ ਵੀ ਦਿਖਾਏ ਗਏ। ਇੱਕ ਹੋਰ ਤਸਵੀਰ ਵਿੱਚ ਦਲਾਈਲਾਮਾ ਆਪਣੇ ਆਸਣ ਉਪਰ ਬੈਠਾ ਦਿਖਾਇਆਂ ਗਿਆ ਹੈ ਤੇ ਉਸਦੇ ਪਿਛਲੇ ਪਾਸੇ ਮਹਾਤਮਾ ਬੁੱਧ ਦੀ ਮੂਰਤੀ ਸਥਾਪਤ ਹੈ।

**-ਅਨੁਵਾਦਕ**

---

ਦਲਾਈਲਾਮਾ ਨੂੰ, ਜਿਹੜਾ ਤਿੱਬਤ ਦੇ ਜਗੀਰੂ ਸ਼ੋਸ਼ਕਾਂ ਦਾ ਮੁਖੀ ਰਿਹਾ ਹੈ, 1989 ਦਾ "ਮੈਨ ਆਫ ਪੀਸ" ਦੇ ਤੌਰ ਤੇ ਜ਼ਿਕਰ ਕੀਤਾ ਹੈ ਜਿਹੜਾ "ਸਭ ਜੀਵਾਂ ਲਈ ਸਤਿਕਾਰ" ਦਾ ਪ੍ਰਚਾਰ ਕਰਦਾ ਰਿਹਾ ਹੈ। ਇਹ ਇੱਕ ਹੋਰ ਭੱਦੀ ਤੇ ਘਿਨਾਉਣੀ ਮਿਸਾਲ ਹੈ ਕਿ ਸੋਸ਼ਕ ਆਪਣੇ ਪ੍ਰਤੀਕ੍ਰਿਆਵਾਦੀ ਹਿੱਤਾਂ ਨੂੰ ਅੱਗੇ ਵਧਾਉਣ ਲਈ ਕਿਵੇਂ ਨੰਗੇ ਚਿੱਟੇ ਝੂਠਾਂ ਨੂੰ ਸਚਾਈਆਂ ਬਣਾਕੇ ਪੇਸ਼ ਕਰਨ ਦੀ ਕੋਸ਼ਿਸ਼ ਕਰਦੇ ਹਨ। ਚੀਨ ਦੇ ਦੱਖਣ-ਪੱਛਮ ਵਿੱਚ ਸਥਿਤ ਤਿੱਬਤ ਵਿੱਚ ਲੱਖਾਂ ਲੋਕ ਦਲਾਈ ਲਾਮਾ ਨੂੰ ਨਿਰਦਈ ਕਾਤਲ, ਤਸੀਹੇ ਦੇਣ ਵਾਲੇ ਅਤੇ ਖ਼ੂਨ ਵੀਟਣ ਵਾਲੇ ਦੇ ਤੌਰ ਤੇ ਨਫਰਤ ਕਰਦੇ ਹਨ। ਸੰਸਾਰ ਭਰ 'ਚ ਜੋ ਵੀ ਦਾਬੇ ਪ੍ਰਤੀ ਨਫਰਤ ਤੇ ਵਿਰੋਧ ਰਖਦੇ ਹਨ, ਉਹਨਾਂ ਨੂੰ ਇਸ ਸੱਚ ਬਾਰੇ ਸਪਸ਼ਟ ਹੋ ਜਾਣਾ ਚਾਹੀਦਾ ਹੈ।

**ਕੁੱਝ ਤੱਥ** -ਸਮਾਜਵਾਦੀ ਚੀਨ ਵੱਲੋਂ 1951 'ਚ ਤਿੱਬਤ ਨੂੰ ਅਜ਼ਾਦ ਕਰਵਾਉਣ ਤੋਂ ਪਹਿਲਾਂ ਦਲਾਈ ਲਾਮਾ ਉਥੇ ਸਭ ਤੋਂ ਅਮੀਰ ਗੁਲਾਮ-ਮਾਲਕ ਅਤੇ ਪ੍ਰਮੁੱਖ ਧਾਰਮਿਕ ਤੇ ਰਾਜਸੀ ਹਸਤੀ ਸੀ। ਤਿੱਬਤ ਦੇ ਗੁਲਾਮ ਮਜ਼ਦੂਰਾਂ ਕੋਲ ਜੋ ਅਬਾਦੀ ਦਾ ਵੱਡਾ ਹਿੱਸਾ ਬਣਦੇ ਸਨ, ਨਾ ਕੋਈ ਜ਼ਮੀਨ ਸੀ, ਨਾ ਪੈਦਾਵਾਰ ਦੇ ਸਾਧਨ ਤੇ ਨਾ ਹੀ ਕਿਸੇ ਤਰਾਂ ਦੇ ਕੋਈ ਸਨ। ਲੁਟੇਰੇ ਹਾਕਮਾਂ ਨੇ, ਜਿਨ੍ਹਾਂ ਦਾ ਮੁਖੀ ਦਲਾਈ ਲਾਮਾ ਸੀ ਬੰਧਕ ਮਜ਼ਦੂਰਾਂ ਨੂੰ ਆਪਣੇ ਗੁਲਾਮ ਬਣਨ ਲਈ ਮਜ਼ਬੂਰ ਕੀਤਾ। ਉਹਨਾਂ ਨੇ ਗੁਲਾਮਾਂ ਨਾਲ "ਬੋਲਦੇ ਪਸ਼ੂਆਂ" ਦੇ ਤੌਰ ਤੇ ਵਿਵਹਾਰ ਕੀਤਾ ਤੇ ਅਪਣੀ ਇੱਛਾ ਅਨੁਸਾਰ ਉਹਨਾਂ ਨੂੰ ਤਸੀਹੇ ਦਿੱਤੇ ਜਾਂ ਕਤਲ ਕੀਤਾ। 1959 ਵਿੱਚ ਇਸ ਅਖੌਤੀ "ਸ਼ਾਂਤੀ ਦੇ ਪੁੰਜ" ਦਲਾਈ ਲਾਮਾ ਨੇ ਤਿੱਬਤ ਵਿੱਚ ਪੁਰਾਣੇ ਲੁਟੇਰੇ ਪ੍ਰਬੰਧ ਦੀ ਮੁੜ ਬਹਾਲੀ ਦੇ ਯਤਨ ਲਈ ਪ੍ਰਤੀਕ੍ਰਿਆਵਾਦੀ ਤਾਕਤਾਂ ਖ਼ਾਸ ਕਰਕੇ ਅਮਰੀਕਾ ਤੇ ਬਰਤਾਨੀਆਂ ਵੱਲੋਂ ਉਸਦੀ ਪਿੱਠ ਪੂਰੀ ਗਈ। ਬਗਾਵਤ ਅਸਫਲ ਹੋ ਗਈ ਤੇ ਉਦੋਂ ਤੋਂ ਦਲਾਈ ਲਾਮਾ ਆਪਣੀ ਪ੍ਰਤੀਕ੍ਰਿਆਵਾਦੀ ਮੁਹਿੰਮ ਦੀ ਹਮਾਇਤ ਵਿੱਚ ਸ਼ੋਰਗੁਲ ਪੈਦਾ ਕਰਨ ਦੇ ਯਤਨਾਂ ਵਿੱਚ ਸਾਰੀ ਦੁਨੀਆਂ 'ਚ ਘੁੰਮਦਾ ਰਿਹਾ ਹੈ।

1959 'ਚ ਗੁਲਾਮ—ਮਾਲਕਾਂ ਦੀ ਬਗਾਵਤ ਦੀ ਹਾਰ ਤੋਂ ਛੇਤੀ ਹੀ ਪਿੱਛੋਂ ਇੱਕ ਅਮਰੀਕਨ ਜਰਨਲਿਸਟ ਅੰਨਾ ਲੁਈਸ ਸਟਰੌਂਗ ਤਿੱਬਤ ਗਈ। ਆਪਣੀ ਪੁਸਤਕ "ਜਦੋਂ ਤਿੱਬਤ ਦੇ ਗੁਲਾਮ ਉਠ ਖੜ੍ਹੇ" ਵਿੱਚ ਸਟਰੌਂਗ ਨੇ

ਤਿੱਬਤ ਦੇ ਸਭ ਤੋਂ ਵੱਡੇ ਮੱਠ ਦਰੇਪੰਗ ਵਿੱਚ ਦੇਖੇ ਉਹਨਾਂ ਤੱਥਾਂ ਦਾ ਵਰਨਣ ਕੀਤਾ ਹੈ ਜੋ ਦਲਾਈ ਲਾਮਾ ਦੀ ਅਗਵਾਈ 'ਚ ਲੋਕਾਂ 'ਤੇ ਢਾਹੇ ਗਏ ਅਤਿਆਚਾਰਾਂ ਦੀ ਝਾਕੀ ਪੇਸ਼ ਕਰਦੇ ਹਨ।

"ਬਾਹਰੋਂ ਜਾਣ ਵਾਲਿਆਂ ਲਈ ਬੇਹੱਦ ਸੰਵੇਦਨਸ਼ੀਲ ਗੱਲ ਸੀ 'ਮੱਠ ਦੇ ਜੁਰਮਾਂ' ਦਾ ਕਮਰਾ। ਇਹ ਮਨੁੱਖੀ ਖੋਪੜੀਆਂ ਦੀਆਂ ਵੱਡੀਆਂ ਢੇਰੀਆਂ ਨਾਲ ਸ਼ੁਰੂ ਹੁੰਦਾ ਸੀ ਜਿੰਨਾਂ ਦੀ ਗਿਣਤੀ ਘੱਟੋ ਘੱਟ ਸੌ ਸੀ। ਕਈ ਕੋੜੀਆਂ (ਖੋਪੜੀ-ਆਂ) ਦੇ ਢੋਲ ਬਣੇ ਹੋਏ ਸਨ ਜਿਨ੍ਹਾਂ ਦੇ ਖੁਲ੍ਹੇ ਪਾਸੇ ਪਤਲੀ ਮਨੁੱਖੀ ਚਮੜੀ ਮੜ੍ਹੀ ਹੋਈ ਸੀ। ਇਹ ਦੱਸਿਆ ਗਿਆ ਕਿ ਮਨੁੱਖੀ ਚਮੜੀ ਜਿਉਂਦੇ ਸ਼ਰੀਰਾਂ ਤੋਂ ਉਤਾਰੀ ਗਈ ਸੀ ਤਾਂ ਕੀ ਇਹ ਨਰਮ ਤੇ ਲਚਕਦਾਰ ਰਹੇ। ਕੁੱਝ ਖੋਪੜੀਆਂ ਦੇ ਚਾਂਦੀ ਜੜੇ ਪਿਆਲੇ ਨਿੱਜੀ ਸਹਾਇਕ "ਤਰੀਸ਼ਜੋਂਗ', (Tsirjong) ਵਾਸਤੇ ਖੋਪੜੀਆਂ ਦੇ ਦੋ ਵੱਡੇ ਚਾਂਦੀ ਜੜੇ ਕੱਪ ਬਣੇ ਹੋਏ ਸਨ।"

"ਇਥੇ ਕੰਵਾਰੀਆਂ ਲੜਕੀਆਂ ਦੀਆਂ ਲੱਤਾਂ ਦੀਆਂ ਹੱਡੀਆਂ ਦੇ ਚਾਂਦੀ 'ਚ ਮੜ੍ਹੇ ਵਾਜੇ ਵੀ ਬਣਾਏ ਗਏ ਸਨ। ਅਸੀਂ ਪੁੱਛਿਆ; "ਤੁਹਾਨੂੰ ਕਿਵੇਂ ਪਤਾ ਹੈ ਕਿ ਇਹ ਲੜਕੀਆਂ ਦੀਆਂ ਹੀ ਹੱਡੀਆਂ ਹਨ ?" ਸਾਨੂੰ ਦੱਸਿਆ ਗਿਆ ਕਿ ਇਹ 'ਮੱਠ ਦੇ ਨਿਯਮਾਂ' ਦੀ ਮੰਗ ਹੈ ਕਿ ਵਾਜਿਆਂ ਲਈ ਕੰਵਾਰੀਆਂ ਲੜਕੀਆਂ ਦੀਆਂ ਹੱਡੀਆਂ ਵਰਤੀਆਂ ਜਾਣੀਆਂ ਜ਼ਰੂਰੀ ਹਨ। ਉਥੇ ਇਕ ਵਿਸ਼ੇਸ਼ ਜਥੇਬੰਦੀ ਸੀ ਜਿਸ ਨੇ ਮੱਠ ਵਾਸਤੇ ਹੱਡੀਆਂ ਇਕੱਠੀਆਂ ਕੀਤੀਆਂ ! ..........

"ਦਰੇਪੰਗ" ਨਾਲ ਸੰਬੰਧਤ ਹਰ ਜਗੀਰ ਕੋਲ ਆਪਣੀ ਜੇਹਲ ਤੇ ਤਸੀਹਾ ਪ੍ਰਬੰਧ ਸੀ। ਜੇਹਲਾਂ 'ਚ ਅਕਸਰ ਜਾਣ ਬੁੱਝ ਕੇ ਬਿੱਛੂ ਅਤੇ ਜ਼ਹਿਰੀਲੇ ਕੀੜੇ ਛੱਡੇ ਜਾਂਦੇ ਸਨ। -ਸਕੋਰਪੀਅਨ ਗਰਾਸ' ਨਾਂ ਦੀ ਕਿਸਮ ਦੇ ਘਾਹ ਨੂੰ ਜਿਸ ਉਪਰ ਜ਼ਹਿਰੀਲੀ ਕੰਡ ਹੁੰਦੀ ਸੀ ਕਈ ਵਾਰ ਕੋੜੇ ਮਾਰਨ ਲਈ ਵਰਤਿਆ ਜਾਂਦਾ ਸੀ। ਇਸ ਨਾਲ (ਤਸੀਹਿਆਂ ਦੇ) ਸ਼ਿਕਾਰ ਦਾ ਪਿੰਡਾ ਲਾਲ ਹੋ ਜਾਂਦਾ, ਸੋਜ ਪੈ ਜਾਂਦੀ ਅਤੇ ਬੇਹੱਦ ਪੀੜ ਹੁੰਦੀ ਸੀ। ਹੱਥ ਪੈਰ ਕੱਟ ਕੇ ਅਪੰਗ ਕਰ ਦੇਣਾ ਇੱਕ ਆਮ ਸਜ਼ਾ ਸੀ। ਅਪਾਹਜ ਕਰਨ ਦਾ ਇੱਕ ਤਰੀਕਾ ਇਹ ਸੀ ਕਿ ਬਾਂਹ ਜਾਂ ਲੱਤ ਨੂੰ ਪਸ਼ੂਆਂ ਦੇ ਚਮੜੇ ਨਾਲ ਬੰਨ੍ਹ ਕੇ ਉਬਲਦੇ ਲੂਣੇ ਪਾਣੀ ਵਿੱਚ ਡੋਬ ਦਿੱਤਾ ਜਾਂਦਾ ਸੀ। ਇਹ ਇਸ ਤਰ੍ਹਾਂ ਬੰਨ੍ਹੀ ਹੁੰਦੀ ਸੀ ਕਿ ਜਿਵੇਂ ਹੀ ਚਮੜੀ ਸੁਕਦੀ ਇਹ ਸ਼ਿਕਾਰ ਵਿਅਕਤੀ ਨੂੰ ਪੱਕੇ ਤੌਰ ਤੇ ਅਪੰਗ ਬਣਾ ਦਿੰਦੀ ਸੀ।

ਇਹ ਦਲਾਈ ਲਾਮਾ ਦੇ ਚਿਹਰੇ ਉਪਰ ਪਹਿਨੇ 'ਸ਼ਾਂਤੀ" ਦੇ ਮਖੌਟੇ ਦੇ ਪਿੱਛੇ ਦੀ ਭੱਦੀ ਸਚਾਈ ਹੈ। ਇਹ ਦਹਿਸ਼ਤ ਦਸਦੀ ਹੈ ਕਿ ਪੱਛਮ ਦੇ ਹੁਕਮਰਾਨ ਕਿਹੋ ਜਿਹੀ ਯੋਗਤਾ ਨੂੰ ਸਨਮਾਨ ਤੇ ਮਾਨਤਾ ਲਈ ਵਿਚਾਰਦੇ ਹਨ।

("ਰੈਵੋਲਿਊਸ਼ਨਰੀ ਵਰਕਰ" 'ਚੋਂ ਧੰਨਵਾਦ ਸਹਿਤ)

16 ਅਕਤੂਬਰ 1989

☆

(ਬਾਕੀ ਸਫਾ 8 ਦੀ)

ਇੱਕ ਦੂਜੇ ਦੇ ਗਲ ਵਿੱਚ ਪਾਉਣ ਅਤੇ ਸਟੇਜ ਤੇ ਹਾਜਰ ਅਹੁਦੇਦਾਰਾਂ ਨਾਲ ਫੋਟੋ ਖਿਚਵਾਉਣ ਨਾਲ ਹੀ ਇਹ ਜੋੜਾ ਵਿਆਹ ਦੇ ਬੰਧਨ ਵਿੱਚ ਬੱਝ ਗਿਆ। ਇਸ ਤਰ੍ਹਾਂ ਅਤਿ ਸਾਦਾ ਅਤੇ ਕਿਸੇ ਵੀ ਧਾਰਮਿਕ ਰਸਮ ਬਗੈਰ ਵਿਆਹ ਕੀਤੇ ਜਾਣ ਦੀ ਵਧੀਆ ਮਿਸਾਲ ਸੀ।

ਇਸ ਤਰ੍ਹਾਂ, ਸਮੁੱਚੇ ਤੌਰ ਤੇ, ਸਾਡੇ ਵਲੋਂ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੀ ਕੌਮੀ ਕਾਨਫਰੰਸ ਵਿੱਚ ਸ਼ਾਮਲ ਹੋਣਾ ਇੱਕ ਵਧੀਆ ਤਜਰਬਾ ਰਿਹਾ ਜਿਸ ਵਿੱਚ ਦੇਸ਼ ਦੇ ਬਾਕੀ ਹਿਸਿਆਂ ਵਿੱਚ ਹੋ ਰਹੇ ਕੰਮ ਬਾਰੇ ਜਾਣਕਾਰੀ ਮਿਲੀ ਅਤੇ ਕਾਫੀ ਕੁਝ ਸਿੱਖਣ ਸਿਖਾਉਣ ਦਾ ਮੌਕਾ ਹਾਸਲ ਹੋਇਆ।

---

ਕੇਰਲ ਦੇ ਸਾਬਰੀਮਾਲਾ ਮੰਦਰ ਵਿਖੇ ਪੈਦਾ ਹੁੰਦੀ ਕਥਿਤ ਦੈਵੀ ਰੋਸ਼ਨੀ ਦਾ ਰਹੱਸ ਕੀ ਸੀ ਅਤੇ ਰੈਸ਼ਨਲਿਸਟਾਂ ਨੇ ਇਸਨੂੰ ਕਿਵੇਂ ਹੱਲ ਕੀਤਾ। ਇਸ ਬਾਰੇ ਰਿਪੋਰਟ ਅਗਲੇ ਅੰਕ ਵਿੱਚ

---

★



ਕੇਸ ਰਿਪੋਰਟ :

# ਖੇਤ ਰਹਿਣ ਵਾਲਾ ਭੂਤ

—ਰਮੇਸ਼ ਤਾਂਗੜੀ

ਚੀਮਾ (ਸੰਗਰੂਰ) ਪਿੰਡ ਵਿਖੇ ਇਕ ਘਰ ਵਿਚ ਭੂਤਾਂ ਨੇ ਵਧੇਰੇ ਦਹਿਸ਼ਤ ਪਾਈ ਹੋਈ ਸੀ। ਘਰ ਦਾ ਮੁਖੀ ਜਲੌਰ ਸਿੰਘ ਘਰ ਵਿਚ ਵਾਪਰਨ ਵਾਲੀਆਂ ਘਟਨਾਵਾਂ ਤੋਂ ਦੁਖੀ ਹੋ ਕੇ ਸ਼ਰਾਬ ਦਾ ਆਸਰਾ ਲੈਣ ਲੱਗ ਪਿਆ ਸੀ। ਉਸਦੀਆਂ ਸੱਤ ਲੜਕੀਆਂ, 2 ਲੜਕੇ ਅਤੇ ਪਤਨੀ ਕਾਫੀ ਪਰੇਸ਼ਾਨ ਰਹਿਣ ਲੱਗੇ ਸਨ ! ਘਰ ਦੀ ਖੁਸ਼ੀ ਖੇਤ ਰਹਿੰਦੇ 'ਭੂਤ' ਨੇ ਖੋਹ ਲਈ ਸੀ। ਪਿਛਲੇ ਦੋ ਸਾਲਾਂ ਤੋਂ ਖੇਤ ਵਿਚ ਫ਼ਸਲ਼ ਵੀ ਨਾ ਮਾਤਰ ਹੋਣ ਲੱਗ ਪਈ ਸੀ। ਭੂਤਾਂ ਦੀ ਅਖੌਤੀ ਦਹਿਸ਼ਤ ਨੇ ਘਰ ਵਿਚ ਵਾਪਰਨ ਵਾਲੀਆਂ ਘਟਨਾਵਾਂ ਵਿਚ ਵਾਧਾ ਕਰ ਦਿਤਾ ਸੀ। ਇਸ ਜਿਮੀਂਦਾਰ ਦੀ ਖੇਤੀ ਪਹਿਲਾਂ ਚੰਗੀ ਹੋਣ ਕਾਰਨ ਘਰਦਾ ਟਰੈਕਟਰ, ਟਰਾਲੀ ਖੇਤ ਵਿਚ ਬਿਜਲੀ ਦੀ ਮੋਟਰ ਅਤੇ ਹੋਰ ਖੇਤੀ ਦੇ ਸੰਦ ਵੀ ਆਪਣੇ ਹੀ ਸਨ। ਵਾਪਰਦੀਆਂ ਘਟਨਾਵਾਂ ਵਿਚ ਖੇਤ ਵਿਚ ਬਿਜਲੀ ਦੀ ਮੋਟਰ ਆਪਣੇ ਆਪ ਚੱਲ ਪੈਂਦੀ ਅਤੇ ਆਪਣੇ ਆਪ ਰੁਕ ਜਾਂਦੀ ਸੀ। ਘਰ ਦੀਆਂ ਔਰਤਾਂ ਨੇ ਦੱਸਿਆ ਕਿ ਮੋਟਰ ਵਾਲੀ ਥਾਂ ਦੇ ਨੇੜੇ ਖੂਨ ਦੇ ਛਿੱਟੇ ਰੋਜਾਨਾ ਵਾਂਗ ਵੇਖੇ ਜਾਂਦੇ ਸਨ। ਦੋਵੇਂ ਲੜਕਿਆਂ ਅਤੇ ਜਲੌਰ ਸਿੰਘ ਨੇ ਇਹ ਵੀ ਦਸਿਆ ਕਿ ਵੇਲੇ ਕੁਵੇਲੇ ਜਾਂ ਮੂੰਹ ਹਨੇਰੇ ਜਦੋਂ ਉਹ ਖੇਤ ਵਲ ਜਾਂਦੇ ਤਾਂ ਮੋਟਰ ਕੋਲ ਕਿਸੇ ਜਟਾਂ ਵਾਲੇ ਸਾਧ ਦਾ ਭੁਲੇਖਾ ਪੈਂਦਾ ਸੀ। ਉਨਾਂ ਦਸਿਆ ਕਿ ਜਿਉਂ ਜਿਉਂ ਉਹ ਖੇਤ ਵਲ ਵਧਦੇ ਤਾਂ ਉਨਾਂ ਨੂੰ ਅਵਾਜ ਵੀ ਸੁਣਾਈ ਦਿੰਦੀ ਸੀ ! ਘਰ ਦੇ ਮੁਖੀ ਜਲੌਰ ਸਿੰਘ ਦੀ ਸਵੇਰ ਤੋਂ ਸ਼ਰਾਬ ਪੀਣ ਦੀ ਆਦਤ ਵੀ ਭੂਤਾਂ ਕਰਕੇ ਪਈ ਦੱਸੀ ਗਈ। ਘਰ ਵਿਚ ਹਰ ਜੀਅ ਨੂੰ ਗੁੱਸਾ ਆਉਂਦਾ ਸੀ ਅਤੇ ਉਹ ਸਾਰੇ ਇਕ ਦੂਜੇ ਨੂੰ 'ਵੱਢੂ ਖਾਊਂ' ਕਰਦੇ ਸਨ। ਪਰਿਵਾਰ ਦੀਆਂ ਲੜ-ਕੀਆਂ ਅਤੇ ਉਨਾਂ ਦੀ ਮਾਤਾ ਸਮੇਤ ਕੋਈ ਵੀ ਜੀਅ ਪੂਰੀ ਤਰਾਂ, ਨੀਂਦ ਨਹੀਂ ਲੈ ਸਕਦਾ ਸੀ। ਇਸਦੇ ਨਾਲ ਜਦੋਂ ਅਸੀਂ ਘਟਨਾਵਾਂ ਬਾਰੇ ਹੋਰ ਜਾਣਕਾਰੀ ਲੈਂਦੇ ਗਏ ਤਾਂ ਘਟਨਾਵਾਂ ਦਾ ਵੇਰਵਾ ਵਧਦਾ ਜਾ ਰਿਹਾ ਸੀ। ਘਰ ਦਾ ਹਰ ਜੀਅ ਨਵੀਂ ਤੋਂ ਨਵੀਂ ਗੱਲ ਦਸਦਾ। ਇਹ ਵੀ ਦਸਿਆ ਗਿਆ ਕਿ ਇਕ ਵਾਰ ਕੋਈ ਰਿਸ਼ਤੇਦਾਰ ਆਇਆ ਹੋਇਆ ਸੀ ਅਤੇ ਉਸ ਨੂੰ ਵੀ ਸਾਰੀ ਰਾਤ ਸੌਣਾ ਨਹੀਂ ਮਿਲਿਆ। ਕਈ ਮੱਝਾਂ ਦੇ ਕੱਟਰੂ ਮੱਝ ਸੂਣ ਸਾਰ ਹੀ ਮਰ ਗਏ ਸਨ। ਮੁਖੀ ਦੀ ਹਾਲਤ ਦਿਨੋ ਦਿਨ ਵਧਦੀ ਸ਼ਰਾਬ ਕਾਰਨ ਖਰਾਬ ਹੋ ਰਹੀ ਸੀ ਅਤੇ ਹੁਣ ਤਾਂ ਉਹ ਭੜਕ ਪੈਂਦਾ ਜਿਸ ਕਾਰਨ ਉਹ ਕਾਫੀ ਊਟ ਪਟਾਂਗ ਵੀ ਬੋਲਦਾ ਸੀ। ਘਰ ਦੀ ਮੁਖੀ ਔਰਤ ਨੇ ਕਿਹਾ ਕਿ ਭਾਈ ਸਾਹਿਬ ਇਹ ਦਾਰੂ ਵੀ ਉਸ ਜਏ ਖਾਣੇ ਖੇਤ ਵਾਲੇ ਭੂਤ ਦੀ ਲਾਈ ਹੋਈ ਹੈ

ਪੂਰੀਆਂ ਘਟਨਾਵਾਂ ਪੁੱਛਣ ਤੋਂ ਬਾਅਦ ਅਸੀਂ ਪਰਿਵਾਰ ਦੇ ਮੁਖੀ ਅਤੇ ਉਸਦੀ ਪਤਨੀ ਤੋਂ ਪੁੱਛਾਂ ਵਾਲਿਆਂ ਬਾਰੇ ਪੁਛਿਆ ਅਤੇ ਕਿਹਾ ਕਿ ਜੋ ਕੁੱਝ ਪੁੱਛਾਂ ਵਾਲਿਆਂ ਨੇ ਉਨਾਂ ਨੂੰ ਦੱਸਿਆ ਹੈ, ਉਹ ਪੂਰੀ ਤਰਾਂ ਸੱਚ ਦੱਸਿਆ ਜਾਵੇ। ਕਿਥੋਂ ਕਿਥੋਂ ਪੁੱਛਾਂ ਲਈਆਂ ਹਨ ਅਤੇ ਉਨਾਂ ਨੇ ਕੀ ਇਲਾਜ ਕੀਤਾ ਹੈ ? ਸਾਡਾ ਇਸ ਬਾਰੇ ਪੁੱਛਣਾ ਇਸ ਲਈ ਜਰੂਰੀ ਸੀ ਕਿ ਪਰਿਵਾਰ ਵਿਚ ਪਏ ਭਰਮਾਂ ਨੂੰ ਨਿਖੇੜ ਕੇ ਵਿਗਿਆਨਕ ਢੰਗ ਨਾਲ ਸਮਝਾਇਆ ਜਾਵੇ। ਆਮ ਕਰਕੇ ਅਸੀਂ ਇਹ ਨੋਟ ਕੀਤਾ ਕਿ ਸਭ ਤੋਂ ਵਧ ਪੁੱਛਾਂ ਘਰ ਦੇ ਮੁਖੀ ਦੀ ਔਰਤ ਨੇ ਲਈਆਂ ਹਨ ਅਤੇ ਉਸਨੇ ਦੱਸਿਆ ਕਿ ਢੰਡੋਲੀ, ਰਾਜਸਥਾਨ ਦਾ ਪੀਰ, ਰਾਪੁਰ ਢਾਣੀ ਅਤੇ ਕੋਰੇਵਾਲੇ ਪੰਡਤ ਜੀ ਤੋਂ ਇਲਾਵਾ ਤਕਰੀਬਨ 15 ਚੇਲਿਆਂ ਤੋਂ ਪੁੱਛਾਂ ਪਵਾਈਆਂ ਹਨ। ਪੁੱਛਾਂ ਵਾਲਿਆ ਨੇ ਘਰ ਜਾਕੇ ਘਰ ਵੀ ਕੀਲਿਆ ਸੀ ਅਤੇ 20,000 ਰੁਪੇ ਇਨਾਂ ਚੇਲਿਆਂ ਨੂੰ ਦਿਤੇ ਗਏ ਸਨ। ਘਰ ਵਿਚ ਕੁੜੀਆਂ ਦੇ ਦਾਜ ਲਈ ਬਣਾਏ ਖੇਸ ਅਖੌਤੀ ਚੇਲਿਆਂ ਦੀ ਭੇਂਟਾ ਚੜਾਏ ਗਏ ਸਨ। ਚੇਲਿਆਂ ਨੇ ਦਸਿਆ ਸੀ ਕਿ ਕਿਸੇ ਸਿੱਧ ਨੇ ਜਨਾਨੀ ਦੀ ਪਰੇਤ ਆਤਮਾ (ਜੋ ਕਿ ਕਚੀਲ ਮਰੀ ਸੀ) ਖੇਤ ਵਿਚ ਛੱਡੀ ਹੋਈ ਹੈ। ਜਿਸ

ਕਾਰਨ ਉਸਨੇ ਮੋਟਰ ਤੇ ਡੇਰਾ ਲਾ ਰੱਖਿਆ ਹੈ।

ਪਰਿਵਾਰ ਦੇ ਜੀਆਂ ਨੇ ਕਿਹਾ ਕਿ ਹੁਣ ਉਹ ਬੇਬਸ ਹਨ ਧਾਗੇ, ਤਬੀਤਾਂ, ਹਥੌਲਿਆਂ. ਵਾਲਿਆਂ ਤੋਂ ਬਹੁਤ ਬੁਰੀ ਤਰ੍ਹਾਂ ਅੱਕ ਗਏ ਹਨ। ਘਰ ਦੀ ਮੁਖੀ ਔਰਤ ਨੇ ਕਿਹਾ "ਬੱਸ ਵੇ ਵੀਰਾ, ਹੁਣ ਤਾਂ ਥੋੜੇ ਤੇ ਡੋਰੀ ਹੈ ਜਾਂ ਰੱਬ ਤੇ।"

31 ਅਗਸਤ1988 ਦੇ ਦਿਨ ਸਾਡੀ ਟੀਮ ਦੇ ਮੈਂਬਰਾਂ ਰਾਜੇਸ਼ ਵਰਮਾ, ਨਾਜਮ ਸਿੰਘ ਧੂਰਕੋਟ ਨੇ ਇਸ ਪਰਿਵਾਰ ਦਾ ਕੇਸ ਪੜਤਾਲ ਕੀਤਾ ਸੀ। ਅਸੀਂ ਪਰਿਵਾਰ ਨੂੰ ਇਕੱਠਾ ਕਰਕੇ ਕਿਹਾ ਇਸ ਤੋਂ ਬਾਅਦ ਉਨ੍ਹਾਂ ਦੇ ਘਰ ਵਿਚ ਕੋਈ ਘਟਨਾ ਨਹੀਂ ਵਾਪਰੇਗੀ ਬਸ਼ਰਤੇ ਕਿ ਉਨ੍ਹਾਂ ਦੀਆਂ ਦੋ ਗਲ੍ਹਾਂ ਪੂਰੀ ਤਰ੍ਹਾਂ ਮੰਨੀਆਂ ਜਾਣ। ਘਰ ਦੇ ਸਾਰੇ ਜੀਅ ਸਾਡੇ ਨਾਲ ਸਹਿਮਤ ਹੋ ਗਏ। ਸਾਡੀ ਪਹਿਲੀ ਸ਼ਰਤ ਅਨੁਸ਼ਾਰ ਅਸੀਂ ਕਿਹਾ ਕਿ ਹੁਣ ਤਕ ਜੋ ਹੋਇਆ ਉਹ ਪਰਿਵਾਰ ਦੀ ਗਲਤੀ ਕਾਰਨ ਹੋਇਆ ਹੈ। ਪਰ ਇਸ ਤੋਂ ਬਾਅਦ ਕਿਸੇ ਅਖੌਤੀ ਚੇਲੇ, ਸਾਧ, ਸੰਤ ਮੁਨੀ, ਸਿੱਧ ਆਦਿ ਤੋਂ ਕੋਈ ਪੁੱਛ ਨਹੀਂ ਲੈਣੀ ਅਤੇ ਨਾ ਹੀ ਕਿਤੇ ਚੌਂਕੀ ਭਰਨੀ ਹੈ। ਪਰਿਵਾਰ ਨੂੰ ਦੋ ਘੰਟੇ ਵਿਗਿਆਨਕ ਦਲੀਲਾਂ ਦੁਆਰਾ ਇਹ ਸਿੱਧ ਕਰਕੇ ਵਿਖਾਇਆ ਗਿਆ ਕਿ ਕੋਈ ਭੂਤ ਪ੍ਰੇਤ, ਚੁੜੇਲ ਜਾਂ ਆਤਮਾ ਨਹੀਂ ਹੈ ਜੋ ਕਿਸੇ ਵਿਅਕਤੀ ਨੂੰ ਤੰਗ ਕਰਦੀ ਹੋਵੇ। ਇਸ ਵਹਿਮੀ ਪ੍ਰੀਵਾਰ ਨੂੰ ਵਿਗਿਆਨ ਨਾਲ ਜੋੜਣ ਲਈ ਸੋਸਾਇਟੀ ਦੀਆਂ ਸ਼ਰਤਾਂ ਅਨੁਸਾਰ ਅਖੌਤੀ ਚੇਲਿਆਂ ਨੂੰ ਇੱਕ ਲੱਖ ਰੁਪੇ ਦੇ ਚੈਲਿੰਜ ਦੀ ਗੱਲ ਵੀ ਦੱਸੀ ਗਈ। ਪਰਿਵਾਰ ਦੇ ਮੁਖੀ ਨੂੰ ਸ਼ਰਾਬ ਨਾ ਪੀਣ ਬਾਰੇ ਦਸਿਆ ਗਿਆ। ਉਨ੍ਹਾਂ ਨੂੰ ਇਹ ਵੀ ਦਸਿਆ ਗਿਆ ਕਿ ਜੇਕਰ ਮੁਖੀ ਨੇ ਸ਼ਰਾਬ ਪੀਣੀ ਬੰਦ ਨਾ ਕੀਤੀ, ਲੜਕਿਆਂ ਨੇ ਖੇਤੀ ਵੱਲ ਧਿਆਨ ਨਾ ਦਿਤਾ ਅਤੇ ਘਰ ਦੀ ਮਾਈ ਨੇ ਪੁੱਛਾਂ ਵਾਲਿਆਂ ਦਾ ਖਹਿੜਾ ਨਾ ਛਡਿਆ ਤਾਂ ਉਨ੍ਹਾਂ ਦਾ ਘਰ ਬਰਬਾਦ ਹੋ ਸਕਦਾ ਹੈ। ਪਰਿਵਾਰ ਨੇ ਸਾਡੀ ਪੂਰੀ ਗੱਲ ਧਿਆਨ ਨਾਲ ਸੁਣੀ। ਦੂਜੀ ਸ਼ਰਤ ਅਨੁਸਾਰ ਅਸੀਂ ਪਰਿਵਾਰ ਤੋਂ ਵਾਅਦਾ ਲਿਆ ਕਿ ਉਹ ਸਾਡੇ ਉਪਰ ਪੂਰਾ ਯਕੀਨ ਰਖੱਣਗੇ। ਇਹ ਦੋਵੇਂ ਗਲਾਂ ਪਰਿਵਾਰ ਦੇ ਸਾਰੇ ਜੀਆਂ ਨੇ ਮੰਨ ਲਈਆਂ। ਇਸ ਤੋਂ ਬਾਅਦ ਘਟਨਾਵਾਂ ਹਟਾਉਣ ਲਈ ਸਾਨੂੰ ਖੇਤ ਵਿਚ ਬਿਜਲੀ ਦੀ ਮੋਟਰ ਅਤੇ ਹੋਰ ਗਲਾਂ ਦੀ ਵਿਗਿਆਨਕ ਪੜਤਾਲ ਕਰਨੀ ਜਰੂਰੀ ਸੀ।

ਖੇਤ ਵਿਚ ਬਿਜਲੀ ਦੀ ਮੋਟਰ ਦਾ ਆਪਣੇ ਆਪ ਰੁਕ ਜਾਣਾ ਤਕਨੀਕੀ ਨੁਕਸ ਕਾਰਨ ਸੀ। ਇਸ ਸਬੰਧੀ ਅਸੀਂ ਉਥੋਂ ਦੇ ਬਿਜਲੀ ਕਰਮਚਾਰੀ ਦੀ ਸਹਾਇਤਾ ਲਈ ਉਸਨੇ ਜਾਂਚ ਤੋਂ ਬਾਅਦ ਦਸਿਆ ਕਿ ਮੋਟਰ ਤਿੰਨ ਦੀ ਹੈ ਅਤੇ ਇਸ ਦਾ ਸਟਾਰਟਰ ਦੋ ਦੀ ਮੋਟਰ ਦਾ ਹੈ ਜਿਸ ਕਾਰਨ ਬਿਜਲੀ ਦਾ ਲੋਡ ਵਧ ਜਾਣ ਤੇ ਇਹ ਆਪਣੇ ਆਪ ਚਲਦੀ ਹੈ ਅਤੇ ਆਪਣੇ ਆਪ ਲੋਡ ਘਟਣ ਤੇ ਰੁਕਦੀ ਹੈ ਦੂਜਾ ਟਰਾਂਸਫ਼ਾਰਮਰ ਤੋਂ ਆਉਂਦੀ ਅਰਥ ਮਿਸ ਕਰ ਜਾਂਦੀ ਹੈ। ਅਜਿਹੇ ਤਕਨੀਕੀ ਨੁਕਸ ਮੌਕੇ 'ਤੇ ਦੂਰ ਕਰਵਾਏ ਗਏ। ਜਿਸ ਕਾਰਨ ਅਖੌਤੀ ਭੂਤ ਦੁਆਰਾ ਚਲਾਈ ਜਾਂ ਬੰਦ ਕੀਤੀ ਜਾਂਦੀ ਮੋਟਰ ਹੁਣ ਉਦੋਂ ਹੀ ਚਲਦੀ ਹੈ, ਜਦੋਂ ਉਸ ਨੂੰ ਚਲਾਇਆ ਜਾਵੇ। ਮੋਟਰ ਕੋਲ ਲਹੂ ਦੇ ਛਿੱਟੇ ਆਉਣ ਦਾ ਕਾਰਨ ਮੋਟਰ ਨਾਲ ਰਹਿੰਦੇ ਬਿੱਲੇ ਦੁਆਰਾ ਕਿਸੇ ਜਾਨਵਰ ਨੂੰ ਹਰਰੋਜ ਮਾਰਕੇ ਖਾਣ ਨਾਲ ਜੁੜਿਆ। ਬਿਲਾ ਮਾਸ ਖਾ ਜਾਂਦਾ ਅਤੇ ਲਹੂ ਉਥੇ ਡੁਲ੍ਹਿਆ ਰਹਿ ਜਾਂਦਾ ਜਾਂ ਉਹ ਜਾਨਵਰ ਨੂੰ ਉਥੇ ਮਾਰ ਕੇ ਦੂਰ ਲੈ ਜਾਂਦਾ। ਜਟਾਂ ਵਾਲੇ ਸਾਧ ਦਾ ਭੁਲੇਖਾ ਪੈਣਾ ਉਨ੍ਹਾਂ ਦੇ ਦਿਲ ਦਾ ਭਰਮ ਸੀ, ਉਂਜ ਮੋਟਰ ਦੇ ਨਾਲ ਮੁੱਛੀ ਹੋਈ ਕਿਕੱਰ ਇਹ ਭੁਲੇਖਾ ਪਾਉਂਦੀ ਕਿ ਕੋਈ ਵਿਅਕਤੀ ਖੜਾ ਹੈ। ਘਰ ਵਿਚ ਆਏ ਮਹਿਮਾਨ ਨੂੰ ਸੌਣ ਨਾ ਮਿਲਣ ਦਾ ਕਾਰਨ, ਉਸ ਦਿਨ ਘਰ ਦੇ ਮੁਖੀ ਦੀ ਵੱਧ ਪੀਤੀ ਸ਼ਰਾਬ ਦਾ ਸਿੱਟਾ ਸੀ। ਜਿਸ ਕਾਰਨ ਉਹ ਊਟ ਪਟਾਂਗ ਬੋਲਦਾ ਰਿਹਾ। ਮੱਝ ਦਾ ਕਟਰੂ ਮਰਨਾ ਅਤੇ ਲੜਾਈ ਕਲੇਸ਼ ਘਰ ਦੇ ਜੀਆਂ ਵੱਲੋਂ ਕੰਮ ਵੱਲ ਪੂਰਾ ਧਿਆਨ ਨਾ ਦੇਣ ਕਾਰਨ ਸੀ। ਇਸ ਸਬੰਧੀ ਸਾਰੇ ਪਰਿਵਾਰ ਨੂੰ ਸਮਝਾਇਆ ਗਿਆ। ਮਨ ਵਿਚੋਂ ਵਹਿਮ ਕਢਣ ਲਈ ਘਰ ਦੀ ਮੁਖੀ ਔਰਤ ਨੂੰ ਸੰਮੋਹਕ ਨੀਂਦ ਵਿਚ ਲਿਆ ਕੇ ਅਖੌਤੀ ਚੇਲਿਆਂ ਤੋਂ ਦੂਰ ਰਹਿਣ ਦਾ ਸੁਝਾਅ ਦਿਤਾ ਗਿਆ। ਅੱਜ ਪੰਜ ਮਹੀਨੇ ਬੀਤਣ ਤੋਂ ਬਾਅਦ ਕੋਈ ਘਟਨਾ ਨਹੀਂ ਵਾਪਰੀ ਅਤੇ ਖੇਤ ਕਣਕ ਦੀ ਫਸਲ ਵਧੀਆਂ ਖੜੀ ਹੈ।

—ਰਮੇਸ਼ ਤਾਂਗੜੀ







# ਧਾਰਮਿਕ ਸਮਾਧੀ

-ਪਾਸ਼

ਪਿਛਲੇ ਸਮੇਂ ਵਿੱਚ ਅਸੀਂ ਲੋਕ ਕਵੀ ਪਾਸ਼ ਦੇ ਤਿਆਰ ਕੀਤੇ ਹੋਏ ਕੁਝ ਲੇਖ, ਜੋ ਤਰਕਸ਼ੀਲਤਾ, ਵਿਗਿਆਨ ਅਤੇ ਮਨੋਵਿਗਿਆਨ ਦੇ ਵਿਸ਼ਿਆਂ ਨਾਲ ਸੰਬੰਧਿਤ ਸਨ, ਇਸ ਮੈਗਜੀਨ ਵਿੱਚ ਪ੍ਰਕਾਸ਼ਤ ਕਰਦੇ ਰਹੇ ਹਾਂ। ਬਹੁਤ ਸਾਰੇ ਪਾਠਕਾਂ ਵਲੋਂ ਇਹਨਾਂ ਲੇਖਾਂ ਦੇ ਕੁਝ ਔਖੇ ਹੋਣ ਦੀ ਸ਼ਕਾਇਤ ਵੀ ਆਉਂਦੀ ਰਹੀ ਹੈ ਜੋ ਕਿ ਮੁਖ ਤੌਰ ਤੇ ਬ੍ਰਹਿਮੰਡ ਦੀ ਉਤਪਤੀ, ਅਕਾਰ ਅਤੇ ਸਰੂਪ ਬਾਰੇ 5 ਕਿਸ਼ਤਾਂ ਵਿੱਚ ਪ੍ਰਕਾਸ਼ਤ ਲੇਖ ਲੜੀ 'ਤੇਰਾ ਕੇਵਡ ਚੀਰਾ' ਸਬੰਧੀ ਸੀ। ਇਸ ਸਬੰਧ ਵਿੱਚ ਪਹਿਲੀ ਗੱਲ ਤਾਂ ਵਿਗਿਆਨ ਦੇ ਖੇਤਰ ਵਿੱਚ ਸਾਡੀ ਆਮ ਜਾਣਕਾਰੀ ਬਹੁਤ ਘੱਟ ਹੋਣਾ ਹੈ ਜਿਸ ਕਰਕੇ ਇਹ ਲੇਖ-ਲੜੀ ਬਹੁਤੇ ਪਾਠਕਾਂ ਲਈ 'ਸਮਝੋਂ ਬਾਹਰੀ, ਬਣੀ ਰਹੀ। ਦੂਸਰੀ ਗੱਲ, ਇਹਨਾਂ ਲੇਖਾਂ ਵਿਚੋਂ ਕੁਝ ਕਾਂਟ-ਛਾਂਟ ਕਰਕੇ ਜਾਂ ਕੁਝ ਹੋਰ ਵਿਆਖਿਆ ਕਰਕੇ ਇਸਨੂੰ ਸੌਖਿਆਂ ਕੀਤਾ ਜਾ ਸਕਦਾ ਸੀ। ਪਰ ਅਸੀਂ ਪਾਸ਼ ਦੇ ਇਹਨਾਂ ਸਾਰੇ ਲੇਖਾਂ ਨੂੰ ਮੂਲ ਰੂਪ ਵਿੱਚ ਹੀ ਪ੍ਰਕਾਸ਼ਤ ਕਰਕੇ ਸਰਖਿਅਤ ਕਰਨਾ ਚਾਹੁੰਦੇ ਹਾਂ ਜਿਸ ਕਰਕੇ ਇਹਨਾਂ ਵਿੱਚ ਕੋਈ ਤਬਦੀਲੀ ਜਾਇਜ਼ ਨਹੀਂ ਸਮਝਦੇ।

ਇਸੇ ਤਰ੍ਹਾਂ ਇਸ ਅੰਕ ਅਤੇ ਅਗਲੇ ਅੰਕ ਵਿੱਚ ਪ੍ਰਕਾਸ਼ਤ ਕੀਤੇ ਜਾ ਰਹੇ ਲੇਖ 'ਧਾਰਮਿਕ ਸਮਾਧੀ' ਵਿਚੋਂ ਵੀ 'ਅਨੁਭਵ ਦੀ ਸੰਰਚਨਾ' ਵਾਲਾ ਭਾਗ ਜੋ ਦਿਮਾਗੀ ਪ੍ਰਕ੍ਰਿਆਵਾਂ ਨਾਲ ਸੰਬਧਿਤ ਹੈ ਬਹੁਤੇ ਪਾਠਕਾਂ ਦੀ ਸਮਝ ਤੋਂ ਬਾਹਰ ਹੋ ਸਕਦਾ ਹੈ ਪਰ ਸਮੁੱਚੇ ਤੌਰ ਤੇ ਇਹ ਲੇਖ ਬਹੁਤ ਹੀ ਜਾਣਕਾਰੀ ਭਰਪੂਰ ਹੈ ਖਾਸ ਕਰ ਲੇਖ ਦੇ ਅਗਲੇ ਭਾਗ ਵਿਚ ਖਾਸ ਕਰ Illusions, Halucinations ਅਤੇ Delusions ਬਾਰੇ ਵਿਸਤਾਰ ਪੂਰਵਕ ਜਾਣਕਾਰੀ ਦਿੱਤੀ ਗਈ ਹੈ ਜੋ ਮਾਨਸਿਕ ਵਰਤਾਰਿਆਂ ਬਾਰੇ ਜਾਣਨਾ ਚਾਹੁੰਦੇ ਹਰੇਕ ਵਿਅਕਤੀ ਲਈ ਬਹੁਤ ਵੱਡਮੁੱਲੀ ਹੈ। —**ਸੰਪਾਦਕ**

**ਸਮਾਧੀ ਦੇ ਧਾਰਮਕ ਸੰਕਲਪ ਬਾਰੇ :**

ਧਾਰਮਕ ਲੋਕਾਂ ਪਾਸੋਂ ਤੁਸੀਂ ਸੱਭ ਨੇ ਸਮਾਧੀ ਲਾਉਣਾ ਧਿਆਨ ਜਾਂ ਰੂਹਾਨੀ ਅਭਿਆਸ ਵਰਗੇ ਸ਼ਬਦ ਆਮ ਹੀ ਸੁਣੇ ਹੋਣਗੇ। ਬੇਸ਼ੱਕ ਸਾਧਾਰਣ ਦੁਨੀਆਂਦਾਰ ਲੋਕਾਂ ਲਈ ਇਹ ਇਕ ਗੋਰਖ ਧੰਦਾ ਹੈ। ਪਰ ਜਨ ਸਾਧਾਰਣ ਤੋਂ ਕਿਤੇ ਵੱਧ ਇਹ ਧਾਰਮਕ ਲੋਕਾਂ ਲਈ ਵੀ ਗੋਰਖ ਧੰਦਾ ਹੀ ਰਿਹਾ ਹੈ। ਪੁਰਾਣੇ ਜ਼ਮਾਨਿਆਂ ਦੇ ਰਿਸ਼ੀਆਂ ਮੁਨੀਆਂ ਨੇ ਇਹ ਕਾਢ ਜੰਗਲ ਦੀ ਇਕਾਂਤ ਜਾਂ ਪਹਾੜੀ ਕੰਦਰਾਂ, ਗੁਫਾਵਾਂ ਵਿਚ ਕੱਢੀ ਸੀ। ਉਹਨਾਂ ਵੇਲਿਆਂ ਵਿਚ ਨਾ ਵਿਗਿਆਨ ਸੀ, ਨਾ ਮਨੋਵਿਗਿਆਨ। ਭਾਸ਼ਾ ਦੀ ਸਮਰੱਥਾ ਕੇਵਲ ਕਾਰੋਬਾਰੀ ਸੀ ਅਤੇ ਹਰੇਕ ਮਾਨਸਿਕ ਅਨੁਭਵ ਨੂੰ ਭਾਸ਼ਾ ਰਾਹੀਂ ਪੂਰਾ ਪੂਰਾ ਬਿਆਨਣਾ ਅਸੰਭਵ ਸੀ। ਇਸ ਲਈ ਸਮਾਧੀ ਵਾਲੀ 'ਮਨੋਸਥਿਤੀ' ਨੇ ਆਪਣੇ ਅਜੀਬੋ ਗਰੀਬ ਹੋਣ ਕਾਰਣ ਸਾਧਾਂ ਸੰਤਾਂ ਨੂੰ ਬੜਾ ਗਧੀਗੇੜ ਪਾਈ ਰੱਖਿਆ। ਮਗਰੋਂ ਮੱਧਕਾਲ ਦੇ ਸ਼ੁਰੂ ਵਿਚ ਪੀਤਾਂਜਲੀ ਰਿਸ਼ੀ ਦੇ ਜੋਗ ਮਤ ਉਤੇ ਭਾਰਤੀ ਸਮਾਜ ਦੇ ਇਕ ਚਿੰਤਕ ਵਰਗ ਨੇ ਫਿਰ ਬੜੇ ਜ਼ੋਰ ਸ਼ੋਰ ਨਾਲ ਅਮਲੀ ਅਭਿਆਸ ਕੀਤਾ—ਜਦ ਗੋਰਖ, ਮਛੰਦਰ, ਚਰਪਟ, ਚੌਰੰਗੀ ਆਦ ਨਾਥਾਂ ਨੇ 'ਰੂਹਾਨੀ ਅਭਿਆਸ' ਦੇ ਸਕੂਲ ਸ਼ੁਰੂ ਕੀਤੇ।

ਹਿੰਦੂ ਫਿਲਾਸਫ਼ੀ ਆਪਣੇ ਵਿਕਾਸ ਦੌਰਾਨ ਜਿਹੜੇ ਛੇ ਮੱਤਾਂ ਜਾਂ ਦਰਸ਼ਨ ਪ੍ਰਬੰਧ 'ਚੋਂ ਲੰਘੀ ਹੈ, ਉਂਜ ਤਾਂ ਭਾਵੇਂ ਉਹ ਛੇਵੇਂ ਹੀ ਰੂਹਾਨੀ ਮੱਤ ਹਨ ਪਰ ਪਹਿਲੇ ਤਿੰਨ ਮੱਤਾਂ ਵਿੱਚ ਤਪੱਸਿਆ, ਧਿਆਨ, ਸਮਾਧੀ ਦਾ ਵਧੇਰੇ ਬੋਲਬਾਲਾ ਰਿਹਾ ਹੈ। ਰੂਹ ਅਤੇ ਮਨ ਬਾਰੇ ਇਨ੍ਹਾਂ ਫਲਸਫ਼ਿਆਂ ਵਿਚ ਅਜੀਬੋ ਗਰੀਬ ਕਿਆਫ਼ੇ ਹਨ। ਜਿਵੇਂ ਕਿ ਸ਼ਾਂਖ ਮੱਤ ਅਨੁਸਾਰ ਮਨ ਅਤੇ ਉਸ ਵਿਚ ਵਿਚਾਰ ਜਾਂ ਸੰਕਲਪਾਂ ਦੇ ਬਣਨ ਦੀ ਵਿਆਖਿਆ ਇੰਜ ਹੈ :

ਸੰਸਾਰ ਵਿਚ ਦੋ ਚੀਜ਼ਾਂ ਦਾ ਸੁਤੰਤਰ ਵਜੂਦ ਹੈ-ਪ੍ਰਕਿਰਤੀ (ਪਦਾਰਥ) ਅਤੇ ਪੁਰਸ਼ਯ (ਰੂਹ)। ਪ੍ਰਕਿਰਤੀ ਵਿਚੋਂ ਸਤੋਤਮਾ ਦੇ ਤਿੰਨ ਗੁਣ ਪਨਪਦੇ ਹਨ। ਪ੍ਰਕਿਰਤੀ ਤੇ ਪੁਰਸ਼ਯ ਦੇ ਮੇਲ 'ਚੋਂ ਬੁੱਧੀ ਪੈਦਾ ਹੁੰਦੀ ਹੈ। ਬੁੱਧੀ ਚੋਂ ਅਹੰਕਾਰ ਪੈਦਾ

ਹੁੰਦਾ ਹੈ। ਅਹੰਕਾਰ ਵਿਚੋਂ ਪੰਜ ਇੰਦਰੀਆ, ਪੰਜ ਕ੍ਰਿਆਵਾਂ ਅਤੇ ਇਕ (ਅਨੁਭਵ+ਕ੍ਰਿਆ ਦਾ ਯੋਗਿਕ) ਮਨ ਕੁੱਲ 11 ਚੀਜ਼ਾਂ ਹੋਂਦ ਵਿਚ ਆਉਂਦੀਆਂ ਹਨ। ਕੁੱਲ 24 ਨਿਯਮ ਹਨ ਜਿਨ੍ਹਾਂ ਕਾਰਨ ਚੀਜ਼ਾਂ ਹੋਂਦ ਵਿਚ ਆਉਂਦੀਆ ਹਨ ਅਤੇ ਇਨ੍ਹਾਂ 24 ਨਿਯਮਾਂ ਦਾ ਗਿਆਨ ਹੋਣ ਤੀਕ ਬਾਰ ਬਾਰ ਜਨਮ ਦੀਆਂ ਰਹਿੰਦੀਆਂ ਹਨ। ਇਸੇ ਤਰ੍ਹਾਂ ਦੇ ਊਟ ਪਟਾਂਗ ਅੰਦਾਜ਼ੇ ਹੋਰ ਮੱਤਾਂ ਵਿਚ ਮਿਲਦੇ ਹਨ। ਜੋਗ ਮੱਤ ਸਾਰਾ ਬ੍ਰਹਿਮੰਡ ਮਨੁੱਖ ਦੇ ਅੰਦਰ ਹੀ ਮੰਨ ਕੇ 'ਖੁਦ ਨੂੰ ਜਾਨਣ' ਦਾ ਫ਼ਲਸਫ਼ਾ ਹੈ। ਅਤੇ ਇਸ 'ਖੁਦ ਨੂੰ ਜਾਨਣ' ਦੇ ਅੱਠ ਦੁਆਰ ਹਨ :

(1) ਸਵੈ ਸੰਜਮ (2) ਅਨੁਸ਼ਾਸ਼ਨ (3) ਆਸਣ (4) ਸਾਹ ਉਤੇ ਕਾਬੂ (5) ਇੰਦਰਿਆਈ ਅਨੁਭਵਾਂ ਨੂੰ ਸਮੇਟਣਾਂ (6) ਮਨ ਨੂੰ ਖੜੋਤ ਵੱਲ ਲਿਜਾਣਾ (7) ਧਿਆਨ ਇਕਾਗਰ ਕਰਨਾ (8) ਸਮਾਧੀ ਵਿਚ ਜਾਣਾ।

ਸ਼ਾਂਖ ਮੱਤ ਜੰਸਾਰ ਪ੍ਰਕਿਰਿਆ ਦੀ ਸੋਚ ਸੰਰਚਨਾ ਬਾਰੇ ਧਰਮ ਦਾ ਪਹਿਲਾ ਵਿਚਾਰ ਪ੍ਰਬੰਧ ਸੀ ਅਤੇ ਜੋਗ (ਮਗਰੋਂ ਹਠ ਜੋਗ) ਮੱਤ ਮਨੁੱਖੀ ਮਨ ਨੂੰ ਮੁਕਤ ਦਸ਼ਾ ਤੱਕ ਪਹੁੰਚਣ ਦਾ ਇੱਕ ਮਾਤਰ ਪ੍ਰਬੰਧ।

ਅੱਜ ਵੀ ਕਈ ਲੋਕਾਂ ਵਿਚ ਮਨ ਸਬੰਧੀ ਉਹੀ ਪੁਰਾਣੇ ਧਾਰਮਕ ਅਭਿਆਸ ਦੇ ਸੰਕਲਪ ਅਤੇ ਵਿਧੀ ਘਰ ਕੀਤੇ ਹੋਏ ਹਨ। ..... (ਪ੍ਰਾਪਤ ਮੂਲ ਲਿਖਤ ਵਿਚੋਂ ਕੁਝ ਸ਼ਬਦ ਮਿੱ। ਹਨ—ਸੰ:)................ ... ..........
ਕ੍ਰਿਆ ਪ੍ਰਣਾਲੀ ਅਤੇ ਮਾਨਸਿਕ ਰੋਗ ਦੀ ਸੰਰਚਨਾ ਬਾਰੇ ਤ੍ਰੋੜੀ ਥਹੁ ਪਤਾ ਲਾਉਣਾ ਮਨੋਵਿਗਿਆਨ ਦਾ ਖੇਤਰ ਸੀ ਅਤੇ ਉਸੇ ਨੇ ਹੀ ਬਾਇਆਲੋਜੀ ਨੂੰ ਆਧਾਰ ਬਣਾ ਕੇ ਇਸ ਦਾ ਪਤਾ ਲਾਇਆ। ਇਥੇ ਅਸੀਂ ਵਿਗਿਆਨ ਤੇ ਮਨੋਵਿਗਿਆਨ ਵੱਲੋਂ ਖੋਹਲੀ ਗਈ ਇਸ ਗੁੱਥੀ ਦੀ ਹੀ ਵਿਆਖਿਆ ਕਰਾਂਗੇ।

**ਅਨੁਭਵ ਦੀ ਸੰਰਚਨਾ :**

ਭਗਤੀ ਅਤੇ ਰੂਹਾਨੀ ਅਭਿਆਸ ਬਾਰੇ ਸਮਝਣ ਲਈ ਅਨੁਭਵ ਦੀ ਸੰਰਚਨਾ ਨੂੰ ਜਾਣ ਲੈਣਾ ਜ਼ਰੂਰੀ ਹੈ। ਜੀਵ ਵਿਗਿਆਨ ਦੇ ਸਾਰੇ ਵਿਦਿਆਰਥੀ ਜਾਣਦੇ ਹਨ ਕਿ ਸਾਡੇ ਦਿਮਾਗ ਵਿਚ ਲੱਗਭਗ ਦਸ ਬਿਲੀਅਨ ਨਰਵ ਸੈੱਲ ਅਤੇ ਸੌ ਬਿਲੀਅਨ Glia ਸੈੱਲ ਇਕ ਨਿਕੀ ਜਹੀ ਬਾਇਆਲੋਜੀਕਲ ਬੈਟਰੀ ਹੈ ਅਤੇ ਕੁੱਝ ਕੁ ਮਾਤਰਾ ਵਿਚ ਬਿਜਲੀ ਦੀ ਧਾਰਾ ਪੈਦਾ ਕਰਨ ਯੋਗ ਹੈ। ਪੰਜੇ ਹੀ ਤਰ੍ਹਾਂ ਦੇ ਇੰਦਰੀ ਅਨੁਭਵ ਦਿਮਾਗੀ ਨਸਾਂ ਅੰਦਰ ਬਿਜਲਈ ਤਰੰਗਾਂ ਰਾਹੀਂ ਸੰਚਾਰਤ ਹੁੰਦੇ ਹਨ। ਇਹਨਾਂ ਤਰੰਗਾਂ ਦੀ ਰਫ਼ਤਾਰ ਲਗਭਗ 100 ਮੀਟਰ ਪ੍ਰਤੀ ਸਕਿੰਟ ਹੋਇਆ ਕਰਦੀ ਹੈ। ਪਰ ਬਿਜਲੀ ਦੇ ਇਲੈਕਟ੍ਰਾਨਾਂ ਦਾ ਤਾਰ ਵਿਚ ਚੱਲਨਾ ਹੋਰ ਤਰ੍ਹਾਂ ਹੈ ਅਤੇ ਇੰਦਰੀ ਪ੍ਰਭਾਵਾਂ ਦਾ ਦਿਮਾਗੀ ਨਸਾਂ ਵਿਚ ਚੱਲਣਾ ਜ਼ਰਾ ਕੁ ਵੱਖਰਾ ਅਤੇ ਗੁੰਝਲਦਾਰ ਹੈ। ਇਲੈਕਟ੍ਰਾਨ ਤਾਂ ਤਾਰ ਦੇ ਵਿਚ ਹੀ ਪਦਾਰਥ ਦੇ ਐਟਮਾਂ ਅੰਦਰ ਮੌਜੂਦ ਹੁੰਦੇ ਹਨ, ਜਦ ਕਿ ਇੰਦਰਿਆਈ ਅਨੁਭਵ ਸ਼ਰੀਰ ਤੋਂ ਬਾਹਰੋਂ ਫੜੇ ਜਾਂਦੇ ਹਨ। ਤਾਰ ਵਿੱਚ ਬਿਜਲੀਧਾਰਾ ਇਲੈਕਟ੍ਰਾਨਾਂ ਵੱਲੋਂ ਇਕ ਦੂਜੇ ਨੂੰ ਧੱਕੇ ਦੇ ਕੇ, ਉਸ ਦੀ ਥਾਂ ਲੈ ਕੇ ਬਣਾਈ ਜਾਂਦੇ ਹਨ। ਪਰ ਦਿਮਾਗ ਦੀਆਂ ਨਸਾਂ ਤਾਰ ਵਾਂਗੂ ਸਧਾਰਣ ਤੇ ਇਕਸਾਰ ਬਨਤਰ ਵਾਲੀਆਂ ਨਹੀਂ ਹਰ ਇੱਕ ਦਿਮਾਗੀ ਨਸ ਇਕ ਤਰ੍ਹਾਂ ਨਾਲ ਵੱਖ ਵੱਖ ਨਰਵ ਤੰਤੂਆਂ ਦੀ ਇਕ ਤਰਤੀਬ ਹੈ। ਇਕ ਨਰਵ ਸੈੱਲ ਦੇ ਮੁੱਕਣ ਅਤੇ ਦੂਜੇ ਦੇ ਸ਼ੁਰੂ ਹੋਣ ਵਿਚਾਲੇ ਇਕ ਵਿੱਥ 0.0000005 ਸੈਂਟੀਮੀਟਰ ਹੋਇਆ ਕਰਦੀ ਹੈ। ਇਹ ਵਿੱਥਾਂ 'ਸਿਨੈਪਸਿਜ਼' ਹਨ ਅਤੇ ਨਰਵ ਸਿਰਿਆਂ ਨੂੰ 'ਨਿਊਰੋਨਜ਼' ਕਿਹਾ ਜਾਂਦਾ ਹੈ। ਜਦੋਂ ਇੰਦਰਿਆਈ ਪ੍ਰਭਾਵ-ਸੰਦੇਸ਼ ਨਿਊਰੋਨਾਂ ਦੇ ਜੋੜਾਂ ਵਾਲੀ ਥਾਂ ਤੱਕ ਇਕ ਆਵੇਸ਼ ਦੇ ਰੂਪ ਵਿਚ ਅੱਪੜਦਾ ਹੈ ਤਾਂ ਉਥੋਂ ਅੱਗੇ ਜਾਣ ਦੀ ਉਹ ਲੋੜ ਨਹੀਂ ਪੈਂਦੀ। ਦਿਮਾਗੀ ਹੁੰਗਾਰੇ ਨਾਲ ਉਸ ਸਿਰੇ (ਨਿਊਰੋਨ) ਤੋਂ ਸਿਨੈਪਸਿਜ਼ ਵਿਚ ਇਕ ਖਾਸ ਤਰਲ ਰਸਾਇਣ ਟਪ ਕਿਆ ਜਾਂਦਾ ਹੈ ਜੋ ਅਗਲੇ ਨਸ ਕੋਸ਼ ਸਿਰੇ ਤੀਕ ਜਾਂਦਾ ਹੈ ਅਤੇ ਉਸ ਨਸ ਸੈੱਲ ਵਿਚ ਵੀ ਉਹੋ ਜਿਹੀ ਹੀ ਆਵੇਸ਼ ਸੰਚਾਰਤ ਹੋ ਕੇ ਅਗਲੇ ਨਿਊਰੋਨ ਤੱਕ ਜਾਂਦਾ ਹੈ। ਉਥੋਂ ਫਿਰ ਉਸ ਦੀ ਗਿਲਟੀ ਰਸਾਇਣ ਟਪਕ ਕੇ ਅਗਲੇ ਵਿਚ ਬਿਜਲੀ ਤਰੰਗ ਉਪਜਾਉਂਦਾ ਹੈ। ਇੰਜ ਸੰਦੇਸ਼ ਦੀ ਇਹ ਇਹ ਸਾਰੀ ਯਾਤਰਾ ਇਕ ਮਿਲੀ ਸਕਿੰਟ ਵਿਚ ਪੂਰੀ ਹੋ ਜਾਂਦੀ ਹੈ। ਇਉਂ ਸਾਡੇ ਸਰੀਰ ਵਿਚ ਇਕ ਅਨੁਭਵ ਰਉਂ ਸੰਚਾਰਤ ਹੁੰਦੀ ਹੈ। ਇਸ ਬਿਜਲ-ਰਸਾਇਣੀ ਯਾਤਰਾ ਦੀ 'ਸਮਾਧੀ' ਆਦਿ ਵਿਚ ਕਿਵੇਂ ਅਤੇ ਕੀ ਭੂਮਿਕਾ ਬਣਦੀ ਹੈ, ਇਹ ਤੁਸੀਂ ਅੱਗੇ ਚਲ ਕੇ ਪੜ੍ਹੋਗੇ।



**ਸਮਾਧੀ ਦੀ ਮਨੋਸਥਿਤੀ :**

ਜੋਗ ਮੱਤ ਦਾ ਪੰਜਵਾਂ, ਛੇਵਾਂ ਅਤੇ ਸੱਤਵਾਂ ਪੜਾਅ ਇਕਾਗਰਤਾ ਨਾਲ ਸਬੰਧਤ ਹਨ। ਇਕਾਗਰਤਾ ਮਨ ਵਿਚ ਤਣਾਓ ਦੇ ਇਕਹਿਰੇਪਨ ਦੀ ਅਵਸਥਾ ਨੂੰ ਕਹਿੰਦੇ ਹਨ। ਅਰਥਾਤ ਕੇਵਲ ਇਕੋ ਭਾਵ ਜਾਂ ਵਿਚਾਰ ਨੂੰ ਰੱਖਕੇ ਸਮੂਹ ਦਿਮਾਗੀ ਕਿਰਿਆਵਾਂ ਦਾ ਕੇਂਦਰਤ ਹੋ ਜਾਣਾ। ਇਹ ਇਕਹਿਰਾਪਨ ਤਣਾਓ ਦੀ ਘੱਟ ਤੋਂ ਘੱਟ ਮਾਤਰਾ ਵਾਲੀ ਸਥਿਤੀ ਹੈ। ਜਿਥੋਂ ਅੱਗੇ ਤਣਾਓ ਮੁਕਤ ਸਥਿਤੀ ਹੈ। ਜਿਥੋਂ ਅੱਗੇ ਤਣਾਓ ਮੁਕਤ ਸਥਿਤੀ ਜਾਂ ਪੂਰਣ Relaxation ਵਿਚ ਜਾਇਆ ਜਾ ਸਕਦਾ ਹੈ। ਉਹ ਤਣਾਓ ਮੁਕਤ ਮਨੋ ਅਵਸਥਾ ਆਮ ਜੀਵਨ ਵਿਚ ਲੋਕਾਂ ਨੂੰ ਕਦੀ ਪ੍ਰਾਪਤ ਨਹੀਂ ਹੁੰਦੀ। ਇਸ ਲਈ ਉਸ ਦਾ ਅਨੁਭਵ ਮਨੁੱਖ ਲਈ ਬੜਾ ਹੀ ਅਜੀਬ ਰਹੱਸਮਈ ਜਾਂ ਅਨੰਦ ਭਰਪੂਰ ਹੋਇਆ ਕਰਦਾ ਹੈ। ਇਸੇ ਅਵਸਥਾ ਨੂੰ ਧਾਰਮਕ ਲੋਕ ਮੰਜ਼ਲ ਮੰਨੀ ਬੈਠੇ ਹਨ ਅਤੇ ਕੁੱਝ ਤਾਂ ਮੁਕਤੀ ਦੀ ਉਪਮਾ ਵੀ ਦੇਇਆ ਕਰਦੇ ਹਨ।

ਇਸ ਅਵਸਥਾ ਤੱਕ ਪਹੁੰਚਣ ਲਈ ਭਗਤ ਲੋਕ ਸਵੈ-ਸੰਮੋਹਨ (ਸੈਲਫ ਹਿਪਨੋਟਾਈਜ਼) ਕੀਤਾ ਕਰਦੇ ਹਨ। ਇਹ ਇਕ ਤਕਨੀਕ ਹੈ, ਜਿਸਦੇ ਕਿ ਜੋਗਾ ਵਾਲੇ ਅੱਠ ਪੜਾਅ ਅੰਗ ਹਨ। ਹਰ ਕੁਗਤ 'ਧਿਆਨ ਲਾਉਣ' (Meditation) ਲਈ ਸੱਭ ਤੋਂ ਪਹਿਲਾਂ ਜੋਗਾ ਵਾਲੇ ਪਹਿਲੇ ਚਾਰ ਢੰਗ ਸਰੀਰਕ ਤਿਆਰੀ ਲਈ ਕਿਸੇ ਨਾ ਕਿਸੇ ਰੂਪ ਵਿਚ ਅਪਨਾਉਂਦਾ ਹੈ। ਅਗਲੇ ਤਿੰਨਾਂ ਵਿਚ ਉਹ ਆਪਣੇ ਉਤੇ ਹਿਪਨਾਟਿਜ਼ਮ ਦਾ ਅਭਿਆਸ ਕਰਦਾ ਹੈ। ਅਤੇ ਇਨ੍ਹਾਂ ਹੀ ਪੜਾਵਾਂ ਵਿਚ ਉਸ ਨੂੰ ਕੁੱਝ ਕੁ 'ਅਲੌਕਿਕ' ਜਾਂ 'ਦੈਵੀ' ਅਨੁਭਵ ਹੋਣ ਦਾ ਭੁਲੇਖਾ ਪੈਂਦਾ ਹੈ।

**ਅਨੁਭਵ ਦੀ ਸੰਰਚਨਾ ਬਾਰੇ ਕੁੱਝ ਹੋਰ :**

ਮਨੁੱਖੀ ਅਨੁਭਵ ਦੋ ਤਰ੍ਹਾਂ ਦੇ ਹਨ। ਬਾਹਰਮੁਖੀ (Subjective) ਤੇ ਅੰਤਰਮੁਖੀ (Objective)। ਬਾਹਰਮੁਖੀ ਅਨੁਭਵ ਤੱਥਾਂ ਉਤੇ ਆਧਾਰਤ ਅਤੇ ਵਾਸਤਵਿਕ ਸੱਚੇ ਹੁੰਦੇ ਹਨ। ਉਦਾਹਰਣ ਵਜੋਂ ਕੋਈ ਆਪਣੇ ਸਾਹਮਣੇ ਕੁੱਝ ਦਰਖਤ, ਪੰਛੀ ਅਤੇ ਡੰਗਰ ਨੂੰ ਨੱਥੋਂ ਫੜੀ ਜਾ ਰਹੇ ਮਨੁੱਖ ਨੂੰ ਦੇਖਦਾ ਹੈ। ਜਿੰਨੇ ਵੀ ਠੀਕ ਨਿਗ੍ਹਾ ਵਾਲੇ ਆਦਮੀ ਉਸ ਝਾਕੀ ਨੂੰ ਵੇਖਣਗੇ ਉਹ ਪਹਿਲੇ ਜਣੇ ਦੇ ਦੱਸੇ ਹੋਏ ਵੇਰਵੇ ਦੀ ਪੁਸ਼ਟੀ ਕਰਨਗੇ। ਇਉਂ ਬਾਹਰਮੁਖੀ ਅਨੁਭਵ ਉਹ ਹਨ ਜੋ ਹਰ ਵਾਰੀ ਅਤੇ ਹਰ ਇਕ ਨੂੰ ਸਮਾਨ ਰੂਪ ਵਿਚ ਪ੍ਰਾਪਤ ਹੁੰਦੇ ਹਨ। ਅਤੇ ਜਿਥੇ ਇਕ ਜਣੇ ਦੇ ਅਨੁਭਵ ਦੀ ਕੋਈ ਵੀ ਹੋਰ ਨਾਲਦਾ ਜਾਂ ਓਪਰਾ ਬੰਦਾ ਤਸਦੀਕ ਕਰ ਸਕਦਾ ਹੈ।

ਦੂਜੇ ਪਾਸੇ ਅੰਤਰਮੁਖੀ ਅਨੁਭਵ ਲਈ ਇਹ ਸ਼ਰਤ ਨਹੀਂ ਅਤੇ ਨਾ ਉਹ ਇਸ ਕੱਸਵੱਟੀ ਤੇ ਪੂਰੇ ਹੀ ਉਤਰਦੇ ਹਨ। ਅੰਤਰਮੁਖੀ ਅਨੁਭਵ ਕਿਸੇ ਇਕ ਨੂੰ ਸੱਚੀਓਂ ਹੀ ਹੋ ਤਾਂ ਸਕਦੇ ਹਨ ਪਰ ਉਨ੍ਹਾਂ ਦਾ ਤੱਥਮਈ (Factual) ਹੋਣਾ ਜ਼ਰੂਰੀ ਨਹੀਂ ਅੰਤਰਮੁਖੀ ਅਨੁਭਵ ਕਾਰਣ ਅਤੇ ਪੜਤਾਲ ਲਈ ਜਵਾਬਦੇਹੀ ਨਹੀਂ ਹੋਇਆ ਕਰਦੇ। ਇਨ੍ਹਾਂ ਦਾ ਸਾਖੀ ਗਵਾਹ ਕੇਵਲ ਖੁਦ ਅਨੁਭਵ ਦਾ ਕਰਤਾ ਹੀ ਹੁੰਦਾ ਹੈ। ਇਸ ਲਈ ਬਹੁਤੀ ਵਾਰੀ ਇਨਾਂ ਦੇ ਗੈਰ ਹਕੀਕੀ ਤੇ ਭੁਲਾਂਦਰਾ ਮਾਤਰ ਹੋਣ ਦੀ ਗੁੰਜਾਇਸ਼ ਰਹਿੰਦੀ ਹੈ। ਉਦਾਹਰਣ ਵਜੋਂ ਕਿਸੇ ਜਵਾਕ ਨੂੰ ਨੀਂਦ ਵਿਚ ਬਿਸਤਰੇ ਉਤੇ ਹੀ ਪੇਸ਼ਾਬ ਕਰ ਲੈਣ ਦੀ ਆਦਤ (Enurisis ਨਾਂ ਦਾ ਰੋਗ) ਹੈ। ਨਿਤ ਸਵੇਰੇ ਘਰਦਿਆਂ ਤੋਂ ਉਸ ਨੂੰ ਬਿਸਤਰਾ ਭਿਓਂਣ ਤੋਂ ਝਾੜਾਂ ਪੈਂਦੀਆਂ ਹਨ। ਹੁੰਦਾ ਕੀ ਹੈ ? ਬੱਚੇ ਦੇ ਗੁਰਦੇ ਵਿਚੋਂ ਕਤਰਾ ਕਤਰਾ ਪਿਸ਼ਾਬ ਛਣ ਕੇ ਹੇਠਾਂ ਮੂਤਰ ਥੈਲੀ ਵਿਚ ਜਮ੍ਹਾ ਹੁੰਦਾ ਰਹਿੰਦਾ ਹੈ। ਜਦ ਮੂਤਰ ਥੈਲੀ ਪੂਰੀ ਤਰ੍ਹਾਂ ਡਕਾ ਡੀਲ ਹੋ ਚੁੱਕੇ ਤਾਂ ਤੰਤੂ ਨਸ਼ਾਂ ਦੀਆਂ ਬਿਜਲ ਤਰੰਗਾਂ ਰਾਹੀਂ ਦਿਮਾਗ ਨੂੰ ਸੂਚਨਾ ਜਾਂਦੀ ਹੈ। ਬੱਚੇ ਦੇ ਦਿਮਾਗ ਵਿਚ ਇਨ੍ਹਾਂ ਬਿਜਲ ਤਰੰਗਾਂ ਦੇ ਪ੍ਰਭਾਵ ਹੇਠ ਇਕ ਸੁਪਨਾ ਉਣਿਆ ਜਾਣ ਲਗਦਾ ਹੈ। ਸੁਪਨੇ ਵਿਚ ਉਹ ਬਿਸਤਰਿਓਂ ਉੱਤਰ ਕੇ ਗੁਸਲਖਾਨੇ ਜਾ ਕੇ ਪਿਸ਼ਾਬ ਕਰਨ ਲਗਦਾ ਹੈ। ਹੁੰਦਾ ਇਹ ਨਿਰਾ ਸੁਪਨਾ ਹੀ ਹੈ। ਪਰ ਸੱਚ ਅਤੇ ਤੱਥ ਅਨੁਸਾਰ ਬੱਚਾ ਬਿਸਤਰੇ ਉਤੇ ਮੂਤ ਚੁੱਕਾ ਹੁੰਦਾ ਹੈ। ਹੁਣ ਜੇ ਬੱਚੇ ਦੇ ਜਾਗਣੇ ਤੋਂ ਪਹਿਲਾਂ ਹੀ ਘਰ ਦਾ ਕੋਈ ਜਣਾ ਉਹਨੂੰ ਚੁਕ ਕੇ ਵਿਛਾਉਣਾ ਬਦਲ ਕੇ ਸੁੱਕਾ ਕਰ ਦੇਵੇ--ਬੱਚੇ ਨੂੰ ਫਿਰ ਉਥੇ ਲਿਟਾ ਦਿਤਾ ਜਾਵੇ। ਜਾਗਣ ਤੇ ਕੀ ਹੋਏਗਾ ? ਸਾਧਾਰਣ ਵਾਂਗ ਹੀ ਬੱਚਾ ਫਿਕਰਵਾਨ ਹੋਕੇ ਬਿਸਤਰੇ ਨੂੰ ਤੱਕੇਗਾ। ਸੁੱਕਾ ਵੇਖ ਕੇ ਉਹ ਖੁਸ਼ੀ

ਨਾਲ ਕੁੱਦ ਕੇ ਮਾਂ ਕੋਲ ਜਾਏਗਾ--"ਮਾਂ, ਮੈਂ ਹੈ ਨਾ--ਰਾਤੀ ਨਹੀਂ ਮੈਂ ਮੰਜੇ ਉਤੇ ਮੂਤਿਆ। ਮੈਂ ਉੱਠ ਕੇ ਗੁਸਲਖਾਨੇ ਵਿਚ ਜਾ ਆਇਆ ਸੀ।" — ਹੁਣ ਇਹ ਬੱਚਾ ਆਪਣੇ ਵਲੋਂ ਸੁਧਾ ਸੱਚ ਬੋਲ ਰਿਹਾ ਹੈ। ਪਰ ਉਸਦਾ ਸੱਚ ਤੱਥ ਉਤੇ ਆਧਾਰਤ ਨਹੀਂ। ਉਹਦੀ ਗੱਲ ਪੂਰਾ ਸੱਚ ਇਉਂ ਹੈ ਕਿਉਂ ਕਿ ਇਹ ਬੱਚੇ ਦਾ ਸੱਚਾ ਅੰਤਰਮੁਖੀ ਅਨੁਭਵ ਹੈ। ਪਰ ਤੱਥ ਮਈ ਇਸ ਲਈ ਨਹੀਂ ਕਿ ਪੜਤਾਲ ਕੀਤਿਆਂ ਤੱਥ ਇਹ ਦੱਸਣਗੇ ਕਿ ਉਹਨੇ ਬਿਸਤਰੇ ਉਤੇ ਹੀ ਪਿਸ਼ਾਬ ਕੀਤਾ ਸੀ। ਇਸ ਭਾਂਤ ਦੇ ਅੰਤਰਮੁਖੀ ਅਨੁਭਵ ਭੁਲਾਂਦਰੇ ਕਹਾਉਂਦੇ ਹਨ ਅਤੇ ਵਿਸ਼ਵਾਸ਼ ਯੋਗ ਨਹੀਂ ਹੁੰਦੇ।

**ਅੰਤਰਮੁਖੀ ਅਨੁਭਵਾਂ ਵਿਚ ਭੁਲਾਂਦਰਿਆਂ ਦੀਆਂ ਤਿੰਨ ਕਿਸਮਾਂ :—**

ਦਿਮਾਗੀ ਭੁਲਾਂਦਰਿਆਂ ਦੇ ਤਿੰਨ ਰੂਪ ਹਨ। ਪੰਜਾਬੀ ਵਿਚ ਠੀਕ ਠੀਕ ਸਮਅਰਥੀ ਸ਼ਬਦ ਨਾ ਹੋਣ ਕਾਰਣ ਅਸੀਂ ਇਨ੍ਹਾਂ ਦੇ ਅੰਗਰੇਜੀ ਨਾਮ Illusion-Hallucination ਤੇ Delusion ਹੀ ਰਖਦੇ ਹਾਂ। ਇਹ ਤਿੰਨੇ ਤਰ੍ਹਾਂ ਦੇ ਅਨੁਭਵ ਨਕਲੀ ਮਨੋਵਰਤਾਰੇ ਹਨ ਭਗਤੀ ਜਾਂ ਰੂਹਾਨੀ ਅਭਿਆਸ ਵੇਲੇ ਇਹੋ ਮਨ ਵਿਚ ਵਾਪਰਦੇ ਹਨ।

**1. ਇਲਊਜ਼ਨ :** (ਭੁਲੇਖਾ ਭਰਮ ਜਾਂ ਭੁਚੱਕਾ) ਭਰਮ ਇਕ ਅਜਿਹਾ ਭੁਲਾਂਦਰਾ ਅਨੁਭਵ ਹੈ ਜੋ ਸਾਰੀਆਂ ਅਨੁਭਵ ਇੰਦ੍ਰੀਆਂ ਵਲੋਂ ਪ੍ਰਭਾਵ ਨੂੰ ਗ੍ਰਹਿਣ ਕਰਨ ਸਮੇ ਹੀਂ ਭੁਚੱਕਾ ਖਾ ਜਾਣ ਅਤੇ ਅੱਗੋਂ ਦਿਮਾਗ ਨੂੰ ਗਲਤ ਸੂਚਨਾ ਪੁਚਾ ਦੇਣ ਤੋਂ ਪੈਦਾ ਹੋ ਜਾਂਦਾ ਹੈ। ਪੰਜਾਂ ਇੰਦ੍ਰੀਆਂ ਦੀ ਉਪਜ ਹੋਣ ਕਾਰਨ ਇਹ ਨਕਲੀ ਅਨੁਭਵ ਵੀ ਪੰਜ ਕਿਸਮ ਦੇ ਹਨ। ਗਰਮ ਰੁੱਤ ਵਿਚ ਦੁਪਹਿਰਾਂ ਨੂੰ ਗਰਮ ਸੜਕ ਦੀ ਥਾਂ ਪਾਣੀ ਦਾ ਭੁਲਾਵਾ ਹੋਣਾ ਨਜ਼ਰੀ ਇਲਿਊਜ਼ਨ ਹੈ। Indian Gooseberry ਖਾਣ ਪਿਛੋਂ ਪੀਤੇ ਸਧਾਰਣ ਪਾਣੀ ਦਾ ਮਿੱਠਾ ਲੱਗਣਾ ਸਵਾਦ-ਇਲਿਊਸ਼ਨ ਹੈ। ਪੜਤਾਲ ਕੀਤਿਆਂ ਨਾ ਤਾਂ ਸੜਕ ਦੀ ਥਾਂ ਪਾਣੀ ਹੀ ਸਾਬਤ ਹੋਵੇਗਾ ਅਤੇ ਨਾ ਦੂਜੀ ਹਾਲਤ ਵਿਚ ਪਾਣੀ ਮਿੱਠਾ ਹੀ ਹੋਵੇਗਾ। ਜਿਨ੍ਹਾਂ ਬੰਦਿਆਂ ਨੇ ਨਿੱਕੇ ਹੁੰਦਿਆਂ ਤੋਂ ਉਜਾੜ ਥਾਵਾਂ ਜਾਂ ਸ਼ਮਸ਼ਾਨਾਂ ਆਦਿ ਵਿਚ ਭੂਤਾਂ ਪ੍ਰੇਤਾਂ, ਚੁੜੇਲਾਂ ਅਤੇ ਹੋਰ ਦੇਵਤਿਆਂ, ਪਰੀਆਂ ਜਿੰਨਾਂ ਦੀਆਂ ਕਹਾਣੀਆਂ ਸੁਣ ਸੁਣ ਕੇ ਉਨ੍ਹਾਂ ਦੀ ਹੋਂਦ ਬਾਰੇ ਗਲਤ ਧਾਰਨਾ ਬਣਾ ਲਈ ਹੁੰਦੀ ਹੈ, ਉਹ ਕਈ ਵਾਰੀ ਇਨ੍ਹਾਂ ਨੂੰ ਰਾਤੀਂ ਜਾਂ ਹਨੇਰੇ ਥਾਵਾਂ ਉਤੇ ਨਜ਼ਰੀ ਭੁਲਾਂਦਰੇ ਵਜੋਂ ਦੇਖ ਸਕਦੇ ਹਨ। ਬਚਪਨ ਤੋਂ ਲੈ ਕੇ ਨਕਲੀ ਅਧਾਰਾਂ ਤੇ ਮਨੀਂ ਵਸਾਏ ਸਹਿਮ ਕਾਰਣ ਅਜਿਹੇ ਲੋਕ ਲਾਗੇ ਜਾ ਕੇ ਪੜਤਾਲ ਕਰਨ ਦਾ ਸਾਹਸ ਵੀ ਨਹੀਂ ਕਰ ਸਕਦੇ!

ਜਾਦੂਗਰਾਂ, ਮਦਾਰੀਆਂ ਦੇ ਕਰਤਵ ਤੇ ਰੱਬੀ ਅਵਤਾਰ ਕਹਾਉਂਦੇ ਧਰਮ ਗੁਰੂਆਂ ਵਲੋਂ ਹਵਾ ਵਿਚੋਂ ਚੀਜ਼ਾਂ ਪੈਦਾ ਕਰ ਦੇਣ ਵਰਗੇ ਅਖੌਤੀ ਚਮਤਕਾਰ ਏਹੋ ਨਜਰੀ ਇਲਿਊਜ਼ਨ ਹਨ। ਸਿਨੇਮਾ ਪਰਦੇ ਉਤੇ ਤਸਵੀਰਾਂ ਦਾ ਚਲਣਾ ਫਿਰਨਾ ਨਜ਼ਰੀ ਇਲਿਊਜ਼ਨ ਹੈ ਤੇ ਇਸ ਦੀ ਪੜਤਾਲ ਕਰਕੇ ਝੂਠ ਵੀ ਫੜਿਆ ਜਾ ਸਕਦਾ ਹੈ। ਜਾਦੂਗਰ ਤੇ ਧਰਮ ਗੁਰੂ ਆਪਣੇ ਚਮਤਕਾਰਾਂ ਦੀ ਪੜਤਾਲ ਕਰਨ ਦੀ ਖੁਲ੍ਹ ਦਿੰਦੇ ਨਹੀਂ। ਜਿਥੇ ਕਿਤੇ ਵੀ ਡਾ. ਅਬਰਾਹਮ ਕਵੂਰ ਵਰਗੇ ਸਾਹਸੀ ਵਿਗਿਆਨੀਆਂ ਨੇ ਪੜਤਾਲ-ਭਾਵੇਂ ਮੱਲੋ ਮੱਲੀ ਹੀ ਕੀਤੀ ਹੈ--ਇਹ ਲੋਕ ਫਰਾਡ ਸਾਬਤ ਹੋਏ ਹਨ।) ਇਸੇ ਤਰ੍ਹਾਂ ਸੁਨਣ ਸੁੰਘਣ ਅਤੇ ਸਪਰਸ਼ ਸਬੰਧੀ ਵੀ ਅਸੀਂ ਬੜੀ ਵਾਰ ਨਕਲੀ ਅਨੁਭਵ ਪ੍ਰਾਪਤ ਕਰਦੇ ਹਾਂ।

**2. ਹਲਿਊਸੀਨੇਸ਼ਨ :** (ਛਾਇਆ ਭਰਮ ਜਾਂ ਛਲਾਵਾ ਭਰਮ) ਇਕ ਹੋਰ ਨਕਲੀ ਅਨੁਭਵ ਦੀ ਕਿਸਮ ਹੈ ਜੋ ਇਲਿਊਜ਼ਨ ਤੋਂ ਵੱਖਰੇ ਕਾਰਨਾਂ ਕਰਕੇ ਪੈਦਾ ਹੁੰਦਾ ਹੈ। ਭਗਤ ਲੋਕਾਂ ਨੂੰ ਬਹੁਤਾ ਕਰਕੇ ਹਲਿਊਸੀਨੇਸ਼ਨ ਹੀ ਪ੍ਰਾਪਤ ਹੁੰਦਾ ਹੈ ਮਨੋਵਿਗਿਆਨ ਵਿਚ ਇਹ ਨਾਮ ਉਸ ਨਕਲੀ ਅਨੁਭਵ ਨੂੰ ਦਿੱਤਾ ਜਾਂਦਾ ਹੈ, ਜੋ ਸਰੀਰਕ, ਰਸਾਇਣਕ, ਜੀਵ ਵਿਗਿਆਨਕ ਅਤੇ ਮਨੋਵਿਗਿਆਨਕ ਕਾਰਣਾਂ ਕਰਕੇ ਦਿਮਾਗੀ ਕਿਰਿਆਵਾਂ ਵਿਚ ਆਉਂਦੇ ਕੁਢੱਬੇ ਪਣ ਵਜੋਂ ਹੋਂਦ ਵਿਚ ਆਉਂਦਾ ਹੈ। ਇਹ ਤਾਂ ਉਪਰ ਦਸਿਆ ਜਾ ਹੀ ਚੁੱਕਾ ਹੈ ਕਿ ਅਨੁਭਵ ਬਣਨ ਵਾਲਾ ਹਰ ਇੰਦ੍ਰਿਆਈ ਆਵੇਸ਼ ਹਰ ਨਸ ਤੰਤੂ ਦੇ ਸਿਰੇ (ਨਿਊਰੋਨ) ਤੋਂ ਸਿਨੈਪਸਿਜ਼ ਵਿਚ ਟਪਕਣ ਵਾਲੇ ਇਕ ਵਿਸ਼ੇਸ਼ ਰਸਾਇਣੀ ਤਰਲ ਦੇ ਰੂਪ ਵਿਚ ਤੰਤੂ ਤੋਂ ਤੰਤੂ ਤੱਕ ਯਾਤਰਾ ਕੀਤਾ ਜਾਂਦਾ ਹੈ, ਅਤੇ ਇਉਂ ਦਿਮਾਗ ਵਿਚ ਹਰ ਸੰਵੇਦਨਾ ਇਕ ਵੱਖਰੀ ਕਿਸਮ ਦੇ ਗਿਲਟੀ ਰਸ ਨਾਲ



ਹੋਈ ਰਸਾਇਣਕ ਕ੍ਰਿਆ ਦਾ ਹੀ ਸਿੱਟਾ ਹੁੰਦੀ ਹੈ। ਡਰ, ਉਦਾਸੀ, ਨੀਂਦ, ਭੁੱਖ, ਝੁੰਜਲਾਹਟ, ਵਿਸ਼ਾਦ, ਵੈਰਾਗ, ਆਨੰਦ, ਪਿਆਰ, ਕਾਮਵੇਗ, ਚਿੰਤਾ, ਉਤੇਜਨਾ, ਨਫਰਤ, ਅਪਣੱਤ ਆਦਿ ਹਰੇਕ ਮਨੋ-ਦਸ਼ਾ ਨੂੰ ਉਪਜਾਉਣ ਵਾਲੀ ਬਿਜਲ ਤਰੰਗ ਲਈ ਆਪਣਾ ਵੱਖਰੀ ਤਰ੍ਹਾਂ ਦਾ ਗਿਲਟੀ ਰਸ ਅਤੇ ਰਸਾਇਣੀ ਅਮਲ ਹੈ। ਹਲਿਊਸੀਨੇਸ਼ਨ ਦਿਮਾਗ ਦਾ ਉਹ ਕੁਢੱਬ ਜਾਂ ਵਿਗਾੜ (ਐਬਨਾਰਮਲਟੀ) ਹੈ, ਜਿਸ ਵਿਚ ਬਾਹਰਮੁਖੀ ਸੱਚੇ ਅਨੁਭਵ ਤੋਂ ਬਗੈਰ ਹੀ (ਕਿਸੇ ਨਕਲੀ ਢੰਗ ਨਾਲ) ਕਿਸੇ ਭਾਵ-ਵਿਸ਼ੇਸ਼ ਨਾਲ ਸਬੰਧਤ ਗਿਲਟੀ ਰਸ ਨੂੰ ਸੰਚਾਰਤ ਕਰ ਲਿਆ ਜਾਂਦਾ ਹੈ। ਅਰਥਾਤ ਤੁਸੀਂ ਭੁੱਖ ਜਾਂ ਅਨੰਦ ਦੀ ਦਸ਼ਾ ਵਿਚ ਨਾ ਵੀ ਹੋਵੋ ਪਰ ਭੁੱਖ ਜਾਂ ਅਨੰਦ ਦੀ ਸੂਚਨਾ ਸੰਚਾਰਨ ਵਾਲਾ ਗਿਲਟੀ ਰਸ ਸੰਚਾਰਤ ਕਰ ਦਿਤਾ ਜਾਵੇ। ਤਦ ਤੁਸੀਂ ਖੋਹ ਪੈਂਦੀ ਜਾਂ ਅਨੰਦ ਦਾ ਹੜ੍ਹ ਆਉਂਦਾ ਮਹਿਸੂਸ ਕਰਨ ਲੱਗੋਗੇ। ਸਵਿਟਜਰਲੈਂਡ ਦੇ ਡਾਕਟਰ ਵਾਲਟਰ ਹੈੱਸ, ਯੇਲ ਯੂਨੀਵਰਸਿਟੀ ਦੇ ਡਾ: ਜੇ. ਡੇਲਗਡੋ, ਮਿਸ਼ੀਗਨ ਯੂਨੀ: ਦੇ ਜੇਮਜ਼ ਓਲਡਜ ਆਦਿ ਅਨੇਕਾਂ ਵਿਗਿਆਨੀ ਲੱਗਭੱਗ ਹਰੇਕ ਤਰ੍ਹਾਂ ਦੀ ਸੰਵੇਦਨਾ ਲਹਿਰ ਨਕਲੀ ਢੰਗ ਨਾਲ ਉਪਜਾ ਚੁੱਕੇ ਹਨ-ਬਿਜਲ ਧਰਾਵਾਂ ਰਾਹੀਂ ਦਿਮਾਗੀ ਕੰਟਰੋਲ ਨੂੰ ਵੱਖ ਵੱਖ ਤਰ੍ਹਾਂ ਪ੍ਰਭਾਵਤ ਕਰਕੇ।-- ਇਹ ਅਨੁਭਵ ਬਿਲਕੁਲ ਅਸਲੀ ਤੇ ਸੱਚੇ ਵਰਗਾ ਹੀ ਹੁੰਦਾ ਹੈ! ਹਿਪਨਾਟਿਜ਼ਮ ਇਸੇ ਵਿਧੀ ਚੋਂ ਕੱਢਿਆ ਗਿਆ ਹੈ। ਹਲਿਊਸੀਨੇਸ਼ਨ ਸਬੰਧੀ ਨਕਲੀ ਸੰਦੇਸ ਨੂੰ ਸੰਚਾਰਣ ਦੇ ਚਾਰ ਮੁੱਖ ਢੰਗ ਹਨ।

(ੳ) **Rythmical Sensary Stimulation :** ਇਹ ਢੰਗ ਨਿਯਮਤ ਤਾਲ ਅਤੇ ਥਰਥਰੀ ਰਾਹੀਂ ਸਰੀਰ ਨੂੰ ਰਉਂ ਵਿਚ ਵਹਾ ਕੇ ਵਿਸ਼ੇਸ਼ ਗਿਲਟੀ ਰਸ ਸੰਚਾਰਤ ਕਰਨ ਦਾ ਹੈ। ਢੋਲਕ ਵੱਜਣ, ਤਾਲ ਬੱਧ ਤਾੜੀਆਂ, ਸੁਰਬੱਧ ਉਚਾਰਣ, ਇਕ ਸੁਰ ਹੋ ਕੇ ਗਾਉਣ, ਕਵਿਤਾ-ਮੰਤਰ ਉਚਾਰਨ, ਚੀਖ ਚਿਲਾ ਕੇ ਨਾਹਰੇ ਜੈ ਕਾਰੇ ਗੁੰਜਾਉਣ, ਨੱਚਣ, ਸਰੀਰ ਥਾਪੜਨ, ਲਗਾਤਾਰ ਥੋੜ੍ਹੇ ਥੋੜ੍ਹੇ ਵਕਫੇ ਬਾਦ ਅੱਖਾਂ ਵਿਚ ਚਾਨਣ-ਹਨੇਰਾ ਸੁੱਟਣ, ਚਮਕੀਲੀ ਲਾਟ, ਬਲੌਰਾਂ ਜਾਂ ਚਿੱਟੇ ਥਾਂ ਉਤੇ ਕਾਲੇ ਧੱਬਿਆਂ ਨੂੰ ਇਕ ਟੱਕ ਨਿਹਾਰਨ ਆਦਿ ਤਕਨੀਕਾਂ ਨਾਲ ਹਲਿਊਸੀਨੇਟਰੀ ਅਨੁਭਵ ਪ੍ਰਾਪਤ ਕਰ ਲਏ ਜਾਂਦੇ ਹਨ। ਕਈ ਵਾਰ ਜਗਰਾਤਿਆਂ ਵਿਚ ਭੇਟਾਂ ਭਜਨ ਗਾਇਣ ਸਮੇਂ ਜੋ ਮਾਤਾ ਦੇ ਭਗਤ ਜਾਂ ਸਰੋਤੇ 'ਪੌਣ' ਵਿਚ ਆ ਕੇ ਸਿਰ ਮਾਰ ਮਾਰ 'ਖੇਡਣ' ਲੱਗ ਜਾਂਦੇ ਹਨ ਤਾਂ ਉਸਦਾ ਕਾਰਣ ਇਹੋ ਹਲਿਊਸੀਨੇਟਰੀ ਅਨੁਭਵ ਹੁੰਦਾ ਹੈ। ਜੋ ਕਿ ਤਾੜੀਆਂ, ਖੜਤਾਲਾਂ, ਛੈਣਿਆਂ ਦੇ ਲਗਾਤਾਰ ਤੇ ਬੱਝਵੇਂ ਛਣਕਾਟੇ, ਹਰਮੋਨੀਅਮ ਦੀ ਤਾਲ ਅਤੇ ਭਜਨੀਕਾਂ ਦੇ ਸੁਰਬੱਧ ਉਚਾਰਣ ਆਦਿ ਦੇ ਮਿਲਵੇਂ ਪ੍ਰਭਾਵ ਤੋਂ ਪੈਦਾ ਹੋਇਆ ਹੁੰਦਾ ਹੈ। ਗੁਰਦੁਆਰਿਆਂ, ਮੰਦਰਾਂ ਵਿਚ ਕੀਰਤਨ ਸੁਣਦਿਆਂ ਕਈਆਂ ਨੂੰ ਜੋ ਰਹੱਸਮਈ ਆਨੰਦ ਦੀ ਅਨੁਭੂਤੀ ਹੁੰਦੀ ਹੈ, ਉਹ ਵੀ ਤਾਲ-ਥਰਥਰੀ ਕ੍ਰਿਆ ਵਜੋਂ ਪ੍ਰਾਪਤ ਹਲਿਊਸੀਨੇਸ਼ਨ ਹੀ ਹੈ। ਜਾਪ ਕਰਦਿਆਂ ਵਜਦ ਵਿਚ ਆ ਕੇ ਬੁੜ੍ਹਕਣ ਵਾਲੇ ਭਗਤ ਵੀ ਇਸੇ ਨਕਲੀ ਅਨੁਭਵ ਦੇ ਸ਼ਿਕਾਰ ਹੁੰਦੇ ਹਨ।

(ਅ) **Chemical Stimulation :** ਭਾਵ ਰਸਾਇਣਾਂ ਦੀ ਸਹਾਇਤਾ ਰਾਹੀਂ ਆਵੇਸ਼ ਪੈਦਾ ਕਰਨਾ। ਰਸਾਇਣੀ ਅਮਲਾਂ ਰਾਹੀਂ ਹਲਿਊਸੀਨੇਸ਼ਨ ਮਨੁੱਖ ਚਿਰਾਂ ਤੋਂ ਪ੍ਰਾਪਤ ਕਰਦਾ ਆਇਆ ਹੈ। ਭੰਗ, ਸੁਲਫਾ, ਗਾਂਜਾ ਚਰਸ, ਅਫ਼ੀਮ ਅਤੇ ਧਤੂਰਾ ਆਦਿ ਰਸਾਇਣਾਂ ਦੀ ਕ੍ਰਿਆ ਨਾਲ ਨਕਲੀ ਅਨੁਭਵਾਂ ਦੇ ਗਿਲਟੀ ਰਸ ਸੰਚਾਰਤ ਹੋ ਜਾਂਦੇ ਹਨ। ਭਗਤਾਂ ਦੇ ਕਈ ਫਿਰਕੇ ਇਸ ਵਿਧੀ ਨਾਲ ਹਲਿਊਸੀਨੇਟਰੀ ਅਵਸਥਾ ਪ੍ਰਾਪਤ ਕਰਦੇ ਆਏ ਹਨ। ਮਦਰਾਸ ਦਾ ਬਲਾਗੀ ਮੰਦਰ ਭਾਰਤੀ ਹਿੰਦੂਆਂ ਦਾਂ ਇਕ ਪ੍ਰਸਿੱਧ ਪੂਜਾ ਕੇਂਦਰ ਰਿਹਾ ਹੈ। ਮਸ਼ਹੂਰ ਸੀ ਕਿ ਦਰਸ਼ਨਾਂ ਨੂੰ ਆਉਂਦੇ ਸ਼ਰਧਾਲੂ ਭਗਤ ਇਸ ਮੰਦਰ ਵਿਚ ਜਾ ਕੇ ਕਿਸੇ ਅਕਹਿ ਅਨੰਦ ਨੂੰ ਪਹੁੰਚਦੇ ਸਨ। ਪਰ ਅਨੰਦ ਵਾਪਰਨ ਦੀ ਅਸਲੀ ਵਜ੍ਹਾ ਬੜੀ ਦੇਰ ਬਾਦ ਸਾਹਮਣੇ ਆਈ ਜਦੋਂ 7 ਮਈ 1963 ਨੂੰ ਮੰਦਰ ਦੇ ਮੁਖ ਪੁਜਾਰੀ ਕੋਲੋਂ ਪੁਲਸ ਨੇ ਛਾਪਾ ਮਾਰ ਕੇ ਵੱਡੀ ਮਾਤਰਾ ਵਿਚ ਗਾਂਜਾ ਫੜਿਆ। ਪੁੱਛ ਗਿੱਛ ਸਮੇਂ ਪੁਜਾਰੀ ਨੇ ਮੰਨਿਆ ਕਿ ਉਹ ਗਾਂਜੇ ਨੂੰ ਪ੍ਰਸ਼ਾਦ ਵਿਚ ਮਿਲਾ ਕੇ ਸੰਗਤਾਂ ਨੂੰ ਛਕਾਇਆ ਕਰਦਾ ਸੀ ਅਤੇ ਭਗਤ ਅਲੌਕਿਕ ਪਵਿੱਤਰ ਆਨੰਦ' ਦੀ ਅਵਸਥਾ ਵਿਚ ਰੁੜ ਜਾਂਦੇ ਸਨ। ਇਸੇ ਤਰ੍ਹਾਂ

ਧਾਰਮਕ ਸਥਾਨਾਂ ਵਿਚ ਧੂਫਾਂ ਅਤੇ ਧੂਣੀਆਂ ਆਦਿ ਸੁਗੰਧੀਆਂ ਵੀ ਹਲਿਊਸੀਨੇਸ਼ਨ ਪ੍ਰਭਾਵ ਉਪਜਾਉਂਦੀਆਂ ਹਨ। ਹੁਣੇ ਜਿਹੇ ਵਿਗਿਆਨੀਆਂ ਨੇ ਭਗਤੀ ਗੋਲੀਆਂ ਵੀ ਤਿਆਰ ਕਰ ਲਈਆਂ ਹਨ। ਇਹ ਗੋਲੀਆਂ ਦਿਮਾਗੀ ਬੂਸਟਰ ਦਾ ਕੰਮ ਦਿੰਦੀਆਂ ਹਨ ਲਾਈਸਰਜਿਕ, ਏਸਿਡ, ਮਰਜੁਆਨਾ, ਹੀਰੋਇਨ ਮੈਸਕਾਲਾਈਨ, ਐਲ. ਐਸ. ਡੀ. ਡਿਥਾਲਾਮਾਈਡ ਕਿਸਮ ਦੀਆਂ ਦਵਾਈਆਂ ਦਿਮਾਗ ਨੂੰ ਉਤੇਜਿਤ, ਤੀਬਰ ਅਤੇ ਵਧੇਰੇ ਸਰਗਰਮ ਕਰਦੀਆਂ ਹਨ। ਜਦ ਕਿ Lagerctil, Librium, Valium, Milltown, Amital Iodium ਆਦਿ ਦਵਾਈਆਂ ਮਨ ਨੂੰ ਸ਼ਾਂਤ, ਇਕਾਗਰ ਅਤੇ ਗਹਿਰੇ ਆਨੰਦ ਦੀ ਅਵਸਥਾ ਵਿਚ ਲੈ ਜਾਂਦੀਆਂ ਹਨ। ਡਾ: ਅਲਬਰਟ ਹੋਫਮੈਨ ਨੇ ਖੁਦ ਐਲ, ਐਸ, ਡੀ, ਦੀ ਨਿਗੂਣੀ ਮਾਤਰਾ ਸੇਵਨ ਕਰਨ ਪਿਛੋਂ ਆਪਣਾ ਅਨੁਭਵ ਇਉਂ ਦਸਿਆ ਹੈ : "ਮੈਂ ਆਪਣੀ ਆਤਮਾ ਨੂੰ ਸਰੀਰ ਵਿਚੋਂ ਬਾਹਰ ਨਿਕਲਦੀ ਦੇਖਿਆ। ਮੇਰੀ ਆਤਮਾ ਪ੍ਰਕਾਸ਼ ਵਿਚ ਤੈਰਦੀ ਪਈ ਸੀ ਤੇ ਮੈਂ ਆਪਣੇ ਮੁਰਦਾ ਜਿਸਮ ਨੂੰ ਦੇਖਕੇ ਚੀਕਾਂ ਮਾਰ ਰਿਹਾ ਸਾਂ।" ਐਲ, ਐਸ. ਡੀ. ਦੇ ਇਕੋ ਕਿਣਕੇ ਦਾ ਕੇਵਲ ਦਸ ਲੱਖਵਾਂ ਭਾਗ ਹੀ ਮਨੁੱਖੀ ਦਿਮਾਗ ਵਿਚ ਇਕ ਰੁਮਾਂਚਿਕ ਰਹੱਸ ਦੀ ਹਲਿਊਸੀਨੇਸ਼ਨ ਉਪਜਾ ਸਕਦਾ ਹੈ ਜਿਸ ਨੂੰ ਧਾਰਮਕ ਬੋਲੀ ਵਿਚ ਰੂਹਾਨੀ ਦਰ ਕਿਹਾ ਜਾਂਦਾ ਹੈ।

(ੲ) Biological Stimuli : ਸਰੀਰ ਅੰਦਰਲੇ ਬਾਇਆਲੋਜੀਕਲ ਸੰਤੁਲਨ ਵਿਚ ਗੜਬੜੀ ਕਾਰਨ ਰਓਂ ਵਿਸ਼ੇਸ਼ ਦਾ ਪੈਦਾ ਹੋਣਾ। ਕਨੇਡਾ ਦੇ ਵਿਗਿਆਨੀਆਂ ਪ੍ਰੋ: ਅਰਲੈਂਡੋ ਮਿੱਲਰ ਅਤੇ ਐਲਿਨ ਫਿਸਰ ਨੇ ਖੋਜ ਕੀਤੀ ਹੈ ਕਿ ਮਨੁੱਖੀ ਵਿਉਹਾਰ ਦੇ ਕੁੱਝ ਵਿਸ਼ੇਸ਼ ਕੁਢੰਗੇ ਰੂਪ ਸਰੀਰ ਅੰਦਰਲੇ ਕ੍ਰੋਮੋਸੋਮਲ ਕੁਢੰਗ ਵਜੋਂ ਹੋਂਦ ਵਿਚ ਆਇਆ ਕਰਦੇ ਹਨ। ਉਹਨਾਂ ਪਤਾ ਲਾਇਆ ਹੈ ਕਿ ਜਿਨ੍ਹਾਂ ਵਿਅਕਤੀਆਂ ਉਤੇ ਸਦਾ ਬੇਕਾਰਨ ਹੀ ਉਦਾਸੀ, ਵਿਸ਼ਾਦ ਜਾਂ ਵੈਰਾਗ ਆਦਿ ਭਾਰੂ ਰਹਿੰਦੇ ਹਨ, ਉਹਨਾਂ ਵਿਚ 22 ਜੋੜੇ XX ਕ੍ਰੋਮੋਸੋਮਜ਼ ਦੇ ਅਤੇ ਤੇਈਵਾਂ XYY ਕ੍ਰੋਮੋਸੋਮਜ਼ ਦਾ ਹੁੰਦਾ ਹੈ। ਜਦ ਕਿ ਸਾਧਾਰਣ ਤੰਦਰੁਸਤ ਮਨੁੱਖ ਵਿਚ 22 ਜੋੜੇ XX ਕ੍ਰੋਮੋਸੋਮਜ਼ ਤੇ ਤੇਈਵਾਂ XY ਦਾ ਹੁੰਦਾ ਹੈ। ਇਸੇ ਤਰ੍ਹਾਂ ਵਿਟਾਮਨਾਂ ਅਤੇ ਐਨਜ਼ਾਈਮਾਂ ਦੀ ਘਾਟ ਵੀ ਮਨੁੱਖਾਂ ਵਿਚ ਮਾਨਸਿਕ ਭਟਕਣ ਤੇ ਅਸ਼ਾਂਤੀ ਦਾ ਸਬੱਬ ਬਣਦੀ ਹੈ। ਵਿਟਾਮਿਨ El (Vitaman Bl) ਦੀ ਘਾਟ ਨਾਲ ਹੋਣ ਵਾਲੇ ਬੇਰੀ ਬੇਰੀ ਰੋਗ ਵਿਚ ਵੀ ਪਾਗਲਾਂ (ਕਈ ਹਾਲਤਾਂ ਵਿਚ ਜਿਨ੍ਹਾਂ ਨੂੰ ਮੌਜ ਫੱਕਰ ਜਾਂ ਧੁਰੋਂ ਆਉਂਦੇ ਉਲਜਲੂਲ ਇਲਹਾਮ ਕਰਨ ਵਾਲਿਆਂ ਵਜੋਂ ਜਾਣਿਆ ਜਾਂਦਾ ਹੈ) ਵਾਲਾ ਵਿਓਹਾਰ ਖਾਸ ਲੱਛਣ ਹੈ। Pellagra ਦੇ ਰੋਗੀ ਵੀ ਰੂਹਾਨੀ ਸ਼ਾਂਤੀ ਲਈ ਭਟਕਿਆ ਕਰਦੇ ਹਨ, ਜਦ ਕਿ ਅਸਲ ਵਿਚ ਲੋੜ ਉਹਨਾਂ ਨੂੰ ਵਿਟਾਮਨਾਂ ਤੇ Nicotinic cid ਦੀ ਹੁੰਦੀ ਹੈ। ਇੰਜ ਹੀ ਵਿਟਾਮਨਾਂ ਤੇ ਐਨਜ਼ਾਈਮਾਂ ਦੀ ਘਾਟ ਤੋਂ ਕੁਝ ਕੁ ਹਾਰਮੋਨਾਂ ਦਾ ਅਸੰਤੁਲਨ ਵੀ ਕਈਆਂ ਨੂੰ ਰੂਹਾਂ ਪੀਰਾਂ, ਬਾਬਿਆਂ ਜਾਂ ਜਿੰਨਾਂ ਦੇ ਦਰਸ਼ਨ ਕਰਵਾ ਦਿੰਦਾ ਹੈ। ਅਜਿਹੇ ਲੋਕ ਜਿਨ੍ਹਾਂ ਨੇ Parathroid ਗਲੈਂਡ ਵਿਚੋਂ ਨਿਕਲਣ ਵਾਲੇ ਹਾਰਮੋਨ Parathyroxine ਦੀ ਸਪਲਾਈ ਘੱਟ ਹੋਵੇ--ਉਹ ਸੱਜਣ ਬਹੁਤਾ ਕਰਕੇ ਪ੍ਰਮਾਤਮਾ, ਗੁਰੂਆਂ ਅਵਤਾਰਾਂ ਅਤੇ ਦੇਵੀ ਦੇਵਤਿਆਂ ਦੇ ਦਰਸ਼ਨਾਂ ਦਾ ਸ਼ਿਕਾਰ ਹੋਇਆ ਕਰਦੇ ਹਨ। ਇਸ ਤਰ੍ਹਾਂ ਦੇ ਅਨੇਕਾਂ ਰੋਗੀ ਜਿਨ੍ਹਾਂ ਨੂੰ ਮਰ ਚੁਕੇ ਬੰਦਿਆਂ ਦੇ ਦੀਦਾਰ ਹੁਦੇ ਰਹਿੰਦੇ ਹਨ ਅਤੇ ਉਨ੍ਹਾਂ ਨਾਲ ਸਿੱਧੀ ਗੱਲਬਾਤ ਵੀ ਕਰਨ ਦਾ ਦਾਅਵਾ ਕਰਦੇ ਹਨ ਉਨ੍ਹਾਂ ਰੋਗੀਆਂ ਨੂੰ ਕੈਲਸ਼ੀਅਮ ਦੀ ਵਧੇਰੇ ਮਾਤਰਾ ਦੇਣ ਨਾਲ ਰੂਹਾਂ ਦੇ ਦਰਸ਼ਨ ਤੇ ਸੰਵਾਦ ਹੋਣੋਂ ਹਟ ਜਾਂਦੇ ਹਨ।

(ਸ) Psvchological Stimulli : ਮਨੋ-ਵਿਗਿਆਨ ਦਾ ਆਮ ਜਾਣਿਆਂ ਜਾਂਦਾ ਤੱਥ ਹੈ ਕਿ ਮਨੁੱਖੀ ਮਨ ਸੁਝਾਵਾਂ ਪ੍ਰਤੀ ਬੜਾ ਸੰਵੇਦਨਸ਼ੀਲ ਤੇ ਗ੍ਰਹਿਣਸ਼ੀਲ ਹੈ। ਸੁਝਾਅ ਅਤੇ ਪ੍ਰੇਰਨਾ ਖੁਦ ਵਲੋਂ ਵੀ ਹੋ ਸਕਦੇ ਹਨ, ਕਿਸੇ ਦੂਜੇ ਵਲੋਂ ਵੀ। ਬਹੁਤ ਸਾਰੇ ਮਾਨਸਿਕ ਵਿਗਾੜ ਹਿਪਨਾਟਿਜ਼ਮ ਰਾਹੀਂ ਠੀਕ ਕੀਤੇ ਜਾ ਸਕਦੇ ਹਨ। ਇਵੇਂ ਹੀ ਬਹੁਤ ਸਾਰੇ ਵਿਗਾੜ ਜਾਂ ਉਲਾਰ ਹਿਪਨਾਟਿਕ ਸੁਝਾਵਾਂ ਰਾਹੀਂ ਮਨ ਵਿਚ ਭਰੇ ਵੀ ਜਾ ਸਕਦੇ ਹਨ। ਧਾਰਮਕ ਸਿੱਖਿਆ ਅਤੇ ਜਾਦੂ ਚਮਤਕਾਰਾਂ ਆਦਿ ਦੇ ਜ਼ਿਕਰ ਵਾਲਾ ਸਮਾਜੀ ਵਾਤਾਵਰਣ ਖੁਦ ਹੀ ਧੀਮੀ ਅਤੇ ਲਗਾਤਾਰ ਪ੍ਰਕਿਰਿਆ ਹੈ। ਆਤਮਾਵਾਂ--ਪ੍ਰੇਤਾਂ ਬਾਰੇ ਬਚਪਨ ਤੋਂ ਹੀ ਰੌਚਿਕ ਕਹਾਣੀਆਂ ਬਾਤਾਂ ਸੁਣਦੇ



ਆਉਣਾ ਇਨਸਾਨ ਦੀ ਲਗਾਤਾਰ (ਅਤੇ ਖਤਰਨਾਕ) ਬ੍ਰੇਨ ਵਾਸ਼ਿੰਗ ਹੈ। ਚੰਗੇ ਭਲੇ ਬੰਦੇ ਦੇ ਮਨ ਵਿਚ ਭਗਤੀ ਜਾਂ ਸਮਾਧੀ ਦਾ ਸੰਕਲਪ ਬਿਠਾਉਂਦੇ ਸਮੇਂ ਗੁਰੂ ਲੋਕਾਂ ਵਲੋਂ ਜੋ ਜੋ ਦੈਵੀ ਚੀਜਾਂ ਦਿਸਣ ਦਾ ਨਕਸ਼ਾ ਬੰਨ੍ਹਿਆ ਜਾਵੇਗਾ-ਹਲਿਊਸੀ-ਨੇਸ਼ਨ ਵਿਚ ਉਹਨੂੰ ਠੀਕ ਉਹੀ ਚੀਜਾਂ ਉਸੇ ਤਰਤੀਬ ਵਿਚ ਦਿਸਣਗੀਆਂ ! ਪ੍ਰੇਰਨਾ ਰਾਹੀਂ ਹਲਿਊਸੀਨੇਸ਼ਨ ਦਾ ਦਾਇਰਾ ਬੜਾ ਵਿਸ਼ਾਲ ਹੈ। ਪੂਜਾ ਪਾਠ ਵਿਚ ਤਾੜੀ ਲੱਗ ਜਾਣਾ, ਚੇਲਿਆਂ ਦੇ ਬੋਲੇ ਉਤੇ ਖੇਲਣ ਲੱਗ ਜਾਣਾ ਅਰਦਾਸਾਂ-ਸੁੱਖਣਾ ਤੀਰਥ ਅਸਥਾਨ ਤੇ ਧਾਗੇ ਟੂਣੇ ਨਾਲ ਬੀਮਾਰੀ ਤੋਂ ਸਿਹਤ-ਯਾਬ ਹੋ ਜਾਣਾ ਇਹ ਹੋਰ ਕੁੱਝ ਨਹੀਂ ਕੇਵਲ ਆਟੋ ਜਾਂ ਹੀਟਰੋ ਹਿਪਨਾਸਿਜ਼ ਦਾ ਹੀ ਪ੍ਰਭਵ ਹੈ. ਸੁਝਾਵਾਂ ਪ੍ਰਤੀ ਮਨ ਦੀ ਗ੍ਰਹਿਨਸ਼ੀਲਤਾ ਦਾ ਸਿੱਟਾ ਹੈ। ਧਾਰਮਕ ਲੋਕਾਂ ਵਿਚੋਂ ਬਹੁਤੇ ਤਾਂ ਮਨੋਵਿਗਿਆਨਕ ਉਤੇਜਨਾ ਰਾਹੀਂ ਉਪਜੀ ਹਲਿਊਸੀਨੇਸ਼ਨ ਨੂੰ ਹੀ ਮਾਣਦੇ ਹਨ।

3. Delusion : (ਉਧਲ ਭਰਮ ਜਾਂ ਵਰਗਲੇਵਾਂ) ਆਓ ਹੁਣ ਨਕਲੀ ਅਨੁਭਵਾਂ ਦੀ ਤੀਜੀ ਕਿਸਮ ਡਲਿਊਜ਼ਨ ਵੱਲ ਆਈਏ। **ਡਲਿਊਜ਼ਨ ਮਾਨਸਿਕ ਭੁਲਾਂਦਰਿਆਂ ਦੀ ਸਭ ਤੋਂ ਖ਼ਤਰਨਾਨਕ ਅਤੇ ਵਿਆਪਕ ਸ਼੍ਰੇਣੀ ਹੈ।** ਇਸ ਦੀਆਂ ਜੜ੍ਹਾਂ ਸਾਡੀ ਸਭਿਅਤਾ ਅਤੇ ਸਭਿਆਚਾਰ ਵਿਚ ਹਨ, ਪੁਰਾਣੇ ਜਾਂਗਲੀ ਸਮਿਆਂ ਤੋਂ ਪੀੜ੍ਹੀ ਦਰ ਪੀੜ੍ਹੀ ਤੁਰੇ ਆਉਂਦੇ ਝੂਠੇ ਵਿਸ਼ਵਾਸ਼ (ਜੋ ਇਨਡਾਕਟਰਾਇਨੇਸ਼ਨ ਵਿਚੋਂ ਬਣਦੇ ਹਨ) ਹੀ ਡਲਿਊਜ਼ਨ ਨੂੰ ਜਨਮ ਦਿੰਦੇ ਹਨ ਭੂਤਾਂ ਜਿੰਨ੍ਹਾਂ, ਦੇਵਾਂ, ਜੋਤਿਸ਼ ਹੱਥ ਰੇਖਾ ਸ਼ਾਸ਼ਤਰ, ਬਲੀ ਦੇਣ ਦੀ ਰਸਮ, ਤੀਰਥ ਯਾਤਰਾ, ਜਾਪ, ਮੁਕਤੀ, ਸੁਰਗ-ਨਰਕ, ਪੁਨਰ ਜਨਮ, ਤਿੰਨ ਲੋਕ, ਰੱਬ ਆਦਿ ਬਾਰੇ ਘੜੇ ਜਾ ਚੁਕੇ ਵਾਹਯਾਤ ਸ਼ੰਕਲਪ ਸਭਿਆਚਾਰਕ ਵਿਰਸੇ ਵਿਚ ਮਿਲੇ ਹੁੰਦੇ ਹਨ। ਇਨ੍ਹਾਂ ਬੇ-ਸਿਰ ਪੈਰ ਧਾਰਨਾਵਾਂ ਦੀ ਛਾਪ ਕਿਸੇ ਨਾ ਕਿਸੇ ਹੱਦ ਤੱਕ ਹਰੇਕ ਸਮਾਜੀ ਪ੍ਰਾਣੀ ਦੇ ਅਚੇਤ ਮਨ ਵਿਚ ਹੋਸ਼ ਸੰਭਾਲਦਿਆਂ ਹੀ ਲੱਗ ਜਾਂਦੀ ਹੈ। ਅਚੇਤ ਮਨ ਦੀ ਉਹ ਛਾਪ ਵਿਉਹਾਰ ਅਤੇ ਸੋਚਾਂ ਵਿਚ ਡਲਿਊਜ਼ਨ ਵਜੋਂ ਕ੍ਰਿਆਸ਼ੀਲ ਰਹਿੰਦੀ ਹੈ। ਡਲਿਊਜ਼ਨ ਵਿਚੋਂ ਹੀ ਰੂਹਾਨੀ ਸ਼ਾਂਤੀ, ਸਹਿਜ ਅਨੰਦ ਅਤੇ ਮੁਕਤ ਅਵਸਥਾ ਆਦਿ ਦਿਮਾਗੀ ਕੁਢੱਬਾਂ (ਅਬਨਾਰਮਲਟੀਜ਼) ਦਾ ਜਨਮ ਹੁੰਦਾ ਹੈ। ਡਲਿਊਜ਼ਨ ਦੀ ਹੋਂਦ ਕਰਕੇ ਹੀ ਆਦਮੀ ਹਲਿਊ-ਸੀਨੇਸ਼ਨ ਵਿਚ ਊਟ ਪਟਾਂਗ ਅਨੁਭਵ ਪ੍ਰਾਪਤ ਕਰਦਾ ਹੈ। ਇਉਂ ਸਮਝੋ ਕਿ ਡਲਿਊਜਨ ਤਾਂ 'ਅੰਦਰ ਦੀ ਯਾਤਰਾ' ਦਾ ਸੰਕਲਪ ਦਿੰਦਾ ਹੈ ਅਤੇ ਅੱਗੋਂ ਹਲਿਊਸੀਨੇਸ਼ਨ ਮਨੁੱਖ ਨੂੰ ਉਸ ਯਾਤਰਾ ਦੇ ਨਕਲਾਂ) ਅਨੁਭਵ ਕਰਾਉਂਦਾ ਹੈ। ਡਲਿਊਜ਼ਨ ਕਾਰਨ ਹੀ ਕਈ ਵਾਰ ਬੜੇ ਸੱਚੇ ਸੁਚੇ ਬੰਦੇ ਵੀ ਅਪਣਾ 'ਅੰਦਰਲਾ ਦੁਆਰ ਖੁਲ੍ਹਣ' ਦਾ ਅਨੁਭਵ ਬਿਆਨ ਕਰਦੇ ਪਾਏ ਜਾਂਦੇ ਹਨ। ਅਸਲ ਵਿਚ ਉਹ ਝੂਠ ਤਾਂ ਬੋਲ ਨਹੀਂ ਰਹੇ ਹੁੰਦੇ। ਕਿਉਂਕਿ ਅੰਤਰਮੁਖੀ ਅਨੁਭਵ ਤਾਂ ਉਨ੍ਹਾਂ ਸੱਚ ਮੁੱਚ ਮਾਣਿਆ ਹੁੰਦਾ ਹੈ। ਗੜਬੜ ਬੱਸ ਇਹ ਹੁੰਦੀ ਹੈ ਕਿ ਅਜਿਹੇ ਸੱਜਣ ਇਹ ਨਹੀਂ ਜਾਣਦੇ ਹੁੰਦੇ ਕਿ ਅੰਤਰਮੁਖੀ ਅਨੁਭਵ ਨਕਲੀ ਜਾਂ ਭੁਲਾਂਦਰੇ ਵੀ ਹੋ ਸਕਦੇ ਹਨ। ਵਾਸਤਵ ਵਿਚ ਨਾਂ ਤਾਂ ਉਨ੍ਹਾਂ ਨੂੰ ਕੋਈ ਮਿਲਿਆ ਹੀ ਹੁੰਦਾ ਹੈ ਨਾ ਦਰਸ਼ਨ ਜਾਂ ਆਹਮੋ ਸਾਹਮਣਾ ਹੋਇਆ ਹੁੰਦਾ ਹੈ। ਉਨ੍ਹਾਂ ਹਕੀਕਤ ਵਿਚ ਜੋ ਕੀਤਾ ਹੁੰਦਾ ਹੈ— ਉਹ ਸਿਰਫ ਏਨਾ ਹੈ ਕਿ ਜਨਾਬ ਡਲਿਊਜ਼ਨ ਦੀ ਸਵਾਰੀ ਕਰਕੇ ਹਲਿਊਸੀਨੇਸ਼ਨ ਵਿਚ ਪ੍ਰਵੇਸ਼ ਕਰ ਆਏ ਹਨ। ਜਿਥੇ ਕਿ ਨਸ ਤੰਤੂ ਪ੍ਰਬੰਧ ਵਿਚ ਅਸਧਾਰ-ਣਤਾ ਦੇ ਕੁਢੱਬ ਕਾਰਣ ਸੰਦੇਸ਼ ਵਾਹਕ ਰਸਾਇਣ ਦੀ ਅਬਨਾ-ਰਮਲ ਕ੍ਰਿਆ ਤੋਂ ਮਨ ਵਿਚ ਨਕਲੀ ਅਨੁਭਵ ਜਨਮ ਲੈਂਦਾ ਹੈ।

**ਸਮੇਂ ਦੀ ਲੋੜ :** ਧਿਆਨ ਲਾਉਂਦੇ ਸਮੇਂ ਸਵਾਸਾਂ ਵਿਚ ਸੁਸਤੀ-ਨਤੀਜਨ ਲਹੂ ਵਿਚ ਆਕਸੀਜਨ ਦਾ ਘਟਣਾ, ਕਾਰਬਨ ਡਾਇਅਕਸਾਇਡ ਦਾ ਵਧਣਾ-ਕਾਰਬਨ ਡਾਇ: ਦਾ ਪ੍ਰਭਾਵ ਹਲਿਊਸੀਨੇਟਰੀ ਦੇ ਤੰਤੂ ਪ੍ਰਬੰਧ ਦੀ ਸਧਾਰਣਤਾਂ ਵਿਚ ਸਾਰਾ ਪਵਾੜਾ ਹੀ ਵਿਚ ਸਧਾਰਣਤਾ ਦੀ ਗੜਬੜ। ਸਾਰਾ ਪਵਾੜਾ ਇਸ 'ਗੜਬੜ' ਦਾ ਹੈ-ਭਾਵੇਂ ਕੋਈ ਇਥੋਂ ਤੀਕ ਮੈਂਡਰਿਕਸ ਜਾਂ ਹੀਰੋਇਨ ਦੀ ਗੋਲੀ ਖਾ ਕੇ ਪੁਜੇ ਭਾਵੇਂ ਸਮਾਧੀ ਦੇ ਤੌਰ ਤਰੀਕੇ ਵਰਤ ਕੇ। ਅੱਜ ਮੰਦੇ ਭਾਗੀਂ ਦੇਸ਼ ਵਿਚ ਨਸ਼ਿਆਂ ਦੀ ਵਰਤੋਂ ਵਧ ਰਹੀ ਹੈ। ਦੂਜੇ ਲੋਕਾਂ ਦੇ ਨਾਲ ਨਾਲ ਧਾਰਮਕ ਫਿਰਕੇ ਵੀ ਨਸ਼ਿਆਂ ਵਿਰੁੱਧ ਆਵਾਜ ਉਠਾ ਰਹੇ ਹਨ-(ਲਤੀਫਾ !)। ਕਾਸ਼, ਸਾਡੇ ਦੇਸ਼ ਦੀ ਜੀਵਨ-ਤਰਜ਼ ਵਿਗਿਆਨ ਮੁਖੀ ਹੁੰਦੀ-ਤਾਂ ਜੋ ਪ੍ਰਸ਼ਾਸ਼ਨ, ਸਿਆਸੀ ਪਾਰਟੀਆਂ ਅਤੇ ਪ੍ਰੈਸ ਇਹ ਜਾਣ ਸਕਦੇ ਕਿ ਭਗਤੀ ਜਾਂ ਸਮਾਧੀ ਵੀ ਦੂਜਿਆਂ ਨਾਲੋਂ ਵਧੇਰੇ ਖ਼ਤਰਨਾਕ, ਦੂਰ-ਪ੍ਰਭਾਵੀ ਅਤੇ ਵਿਕਾਸ ਵਿਰੋਧੀ ਨਸ਼ਾ ਹੈ। ਇਸ ਉਤੇ ਸਭ ਤੋਂ ਪਹਿਲਾਂ ਪਾਬੰਦੀ ਲੱਗਣੀ ਚਾਹੀਦੀ ਹੈ।

★

# ਆਦਤ

—ਏ. ਈ. ਮੈਂਡਰ

—ਅਨੁ : ਡਾ. ਜਸਵੰਤ ਗਿੱਲ

ਜਦ ਤੁਸੀਂ ਸਵੇਰੇ ਤਿਆਰ ਹੁੰਦੇ ਹੋ, ਕਿਹੜੀ ਜੁਰਾਬ ਤੁਸੀਂ ਆਦਤਨ ਪਾਂਦੇ ਹੋ- ਸੱਜੀ ਜਾਂ ਖੱਬੀ ? ਆਪਣੇ ਪਜਾਮੇ ਦੀ ਕਿਹੜੀ ਲੱਤ ਪਹਿਲਾਂ ਪਾਂ ਨਦੇ ਹੋ ? ਜੁੱਤੀ ਜਾਂ ਬੂਟ ਦਾ ਕਿਹੜਾ ਪੈਰ ਪਹਿਲਾਂ ਪਾਂਦੇ ਹੋ ?

ਕਰੀਬਨ ਹਰ ਕਿਸੇ ਨੇ ਵੱਡੇ ਹੋਣ ਤੋਂ ਪਹਿਲਾਂ ਹੀ ਪੁਸ਼ਾਕ ਪਾਣ ਦੀ ਪੱਕੀ ਆਦਤ ਪ੍ਰਣਾਲੀ ਬਣਾ ਲਈ ਹੁੰਦੀ ਹੈ। ਕਪੜੇ ਪਹਿਨਣ ਲਈ, ਅਸੀਂ ਆਪਣੇ ਸ਼ਰੀਰ ਨੂੰ ਸਿਖਾ ਲਿਆ ਹੈ : ਸਾਡੀ ਤੰਤੂ ਪ੍ਰਣਾਲੀ ਨੇ ਇਕ ਖਾਸ ਨਿਤਕਰਮ ਕਰਨਾ ਸਿੱਖਿਆ ਹੈ, ਤੇ ਉਸੇ ਨੂੰ ਕਰੀ ਜਾਣ ਦੀ ਇਹ ਆਦੀ ਹੈ। ਪਰ ਅਸੀਂ ਅਕਸਰ ਇਸ ਤੋਂ ਬਿਲਕੁਲ ਹੀ ਅਚੇਤ ਹੁੰਦੇ ਹਾਂ-ਦੇਰ ਹੋਈ ਅਸੀਂ ਨਿਤਕਰਮ ਦਾ ਵੇਰਵਾ ਭੁੱਲ ਗਏ ਹਾਂ। ਇਹ ਆਦਤ ਨੂੰ ਸੌਂਪ ਦਿਤਾ ਗਿਆ ਹੈ ।

ਜੇ ਇਕ ਵਾਰ, ਇਕ ਢੰਗ ਨਾਲ ਅਸੀਂ ਕੁਝ ਕੀਤਾ ਹੈ। ਤੇ ਖਾਸ ਕਰ, ਜੇ ਇਸ ਪਿਛੋਂ ਕਿਸੇ ਮੁੱਖ ਲੋੜ ਨੂੰ ਤਸੱਲੀ ਮਿਲੀ ਹੈ, (ਦੂਜੇ ਸ਼ਬਦਾਂ ਵਿਚ ਖੁਸ਼ੀ ਦਾ ਅਨੁਭਵ), -ਫਿਰ, ਜੇ ਉਹੀ ਹਾਲਾਤ ਮੁੜ ਆਉਣ ਤਾਂ ਸਾਡੇ ਅੰਦਰ ਬਿਲਕੁਲ ਉਸ ਢੰਗ ਨਾਲ ਉਹੀ ਕੁਝ ਮੁੜ ਕਰਨ ਦੀ ਇੱਛਾ ਹੋਵੇਗੀ। ਅਸੀਂ ਜੇ ਫ਼ਿਰ ਉਸੀ ਤਰੀਕੇ ਨਾਲ ਕਰੀਏ ਤਾਂ ਤੀਜੀ ਵਾਰ ਉਵੇਂ ਕਰਨ ਦੀ ਰੁਚੀ ਹੋਰ ਪ੍ਰਬਲ ਹੋਵੇਗੀ। ਤੇ ਚੌਥੀ ਵਾਰ ਹੋਰ ਵੀ ਤੇਜ। ਤੇ ਇਉਂ ਇਹ ਚੱਕਰ ਚਲਦਾ ਹੈ । ਅੰਤ ਵਿਚ ਇਹ ਕਰਮ ਜਾਂ ਕਰਮਾਂ ਦੀ ਲੜੀ ਨਿਰੋਲ ਮਸ਼ੀਨੀ ਕਿਸਮ ਦੀ ਬਣ ਜਾਵੇਗੀ। ਆਪ ਮੁਹਾਰੀ ਅਤੇ ਅਚੇਤ ਆਦਤ ਬਣਨ ਤੋਂ ਸਾਡਾ ਇਹੀ ਭਾਵ ਹੈ।

## 'ਸਿਖਲਾਈ' ਹਰ ਤਰਾਂ ਦੀ ਆਦਤ ਬਣਨਾ ਹੈ

ਜਦੋਂ ਅਸੀਂ ਪਿਆਨੋ ਵਜਾਣਾ ਸਿਖਦੇ ਹਾਂ, ਸਾਡਾ ਭਾਵ ਹੈ, ਸੰਗੀਤ ਦੀ ਕਿਸੇ ਖਾਸ ਸੁਰ ਨੂੰ ਵੇਖ ਕੇ । ਉਸ ਨੂੰ ਪਿਆਨੋ ਦੇ ਸੁਰਾਂ ਉਤੇ ਵਜਾਣ ਦੀ ਅਸੀਂ ਆਦਤ ਬਣਾਂਦੇ ਹਾਂ, ਜਦੋਂ ਅਸੀਂ ਤੁਰਨਾ ਜਾਂ ਬੋਲਣਾ ਸਿਖਦੇ ਹਾਂ, ਜਦੋਂ ਅਸੀਂ ਕੋਈ ਭਾਸ਼ਾ ਸਿਖਦੇ ਹਾਂ । ਜਦੋਂ ਅਸੀਂ ਨਾ ਪਸੰਦ ਕੰਮ ਤੋਂ ਕਤਰਾਉਣਾ ਜਾਂ ਦੂਜਿਆਂ ਦਾ ਖਿਆਲ ਰੱਖਣ, ਜਾਂ ਈਮਾਨਦਾਰ ਜਾਂ ਬੇਈਮਾਣ ਹੋਣ ਜਾਂ ਖੇਡ ਖੇਡਣ, ਆਦਿ ਸਿਖਦੇ ਹਾਂ ਤਾਂ ਇਸ ਦਾ ਭਾਵ ਹੈ ਅਸੀਂ ਆਦਤਾਂ ਦੀ ਨਵੀਂ ਪ੍ਰਣਾਲੀ ਬਣਾ ਰਹੇ ਹਾਂ ।

## ਸਾਡੀਆਂ ਆਦਤਾਂ ਸਾਡੇ ਆਦਰਣ ਹਨ

ਮੁੱਖ ਲੋੜਾਂ ਸਮੁੱਚੇ ਮਨੁੱਖੀ ਸੁਭਾ ਦੀਆਂ ਸਾਂਝੀਆਂ ਹਨ ਇਹ ਹਰ ਕਿਸੇ ਵਿਚ ਭਾਵੇਂ ਇਕੋ ਜਿੰਨੀਆਂ ਪ੍ਰਬਲ ਨਾ ਹੋਣ, ਪਰ ਸਾਰੇ ਸਾਧਾਰਨ ਮਰਦ ਔਰਤਾਂ ਵਿਚ ਇਹ ਲੋੜਾਂ ਹਨ।

ਕੀ ਹੈ, ਜੋ ਮਨੁੱਖ ਦੇ ਅਸਲ ਆਚਰਣ ਵਿਚਲੇ ਫਰਕਾਂ ਨੂੰ ਪੈਦਾ ਕਰਦਾ ਹੈ ? ਇਸਦਾ ਕਾਰਣ ਇਹ ਹੈ ਕਿ ਅਸੀਂ ਆਪਣੀਆਂ ਮੁੱਖ ਲੋੜਾਂ ਨੂੰ ਪ੍ਰਗਟਾਉਣ ਤੇ ਉਨਾਂ ਦੀ ਤ੍ਰਿਪਤੀ ਲਈ ਵੱਖੋ-ਵੱਖਰੇ ਰਾਹ 'ਚੁਣ' ਲਏ ਹਨ । ਬਚਪਨ ਵਿਚ, ਮਨੁੱਖ, ਤ੍ਰਿਪਤੀ ਪਾਣ ਦੇ ਕਿੰਨੇ ਵੱਖਰੇ ਰਾਹ ਲੱਭ ਲੈਂਦੇ ਹਨ ਤੇ ਇਹੀ ਤਰੀਕਾ ਥੋੜਾ ਬਦਲ ਕੇ ਜਾਂ ਸੀਮਤ ਹੋ ਕਿ ਸਾਰੀ ਉਮਰ ਜਾਰੀ ਰਹਿੰਦਾ ਹੈ ।

## ਆਦਤਾਂ ਬਨਾਉਣੀਆਂ ਤੇ ਤੋੜਣੀਆਂ

ਇਕ ਆਦਤ ਬੱਝਦੀ ਹੈ, ਕਿਸੇ ਮੁੱਖ ਲੋੜ ਦੀ ਤ੍ਰਿਪਤੀ ਦਾ ਵਸੀਲਾ ਬਣ ਕੇ। ਇਕ ਵਾਰ ਪੂਰੀ ਪੱਕ ਜਾਣ ਬਾਅਦ ਇਹ ਆਦਤ, ਉਸ ਲੋੜ ਤੋਂ ਬਿਨਾਂ ਅਤੇ ਨਿਆਰੀ ਹੋ ਕੇ-ਜਾਰੀ ਰਹਿੰਦੀ ਹੈ । ਇਕ ਖਾਸ ਤਰੀਕੇ ਨਾਲ ਸੋਚਣਾ, ਮਹਿਸੂਸ ਕਰਨਾ ਸਾਡੇ ਸੁਭਾ ਦਾ ਅੰਗ ਬਣ ਗਿਆ ਹੈ ।

ਇਸ ਲਈ, ਇਸ ਦੇ ਸਵੈ ਨਿਰਭਰ ਹੋਣ ਤੋਂ ਪਹਿਲਾਂ ਇਕ ਆਦਤ ਨੂੰ ਸ਼ੁਰੂ ਅਵਸਥਾ ਵਿਚ ਰੋਕਣਾ ਕਿਤੇ ਸੌਖਾ ਹੈ। ਇਸ ਲਈ ਉਸ ਲੋੜ ਨੂੰ ਲੱਭਣਾ ਜ਼ਰੂਰੀ ਹੈ ਜਿਸਨੂੰ ਉਸ ਆਦਤ ਤੋਂ ਤ੍ਰਿਪਤੀ ਮਿਲਦੀ ਹੈ। ਤੇ ਉਸ ਤੋਂ ਬਾਅਦ ਯਕੀਨੀ ਬਨਾਉਣਾ ਚਾਹੀਦਾ ਹੈ ਕਿ ਉਸ ਉਪਰੰਤ ਉਹ ਲੋੜ ਕਦੇ ਉਸ ਸਾਧਨ (ਆਦਤ) ਨਾਲ ਤ੍ਰਿਪਤੀ ਨਾ ਪਾਵੇ । ਇਸ ਦੇ ਨਾਲ ਸਾਨੂੰ ਹੋਰ ਸਾਧਨਾਂ ਦਾ ਵੀ ਪ੍ਰਬੰਧ ਕਰਨਾ ਚਾਹੀਦਾ ਹੈ ਜਿਸ ਨਾਲ ਉਪਰੋਕਤ ਲੋੜ ਦੀ ਤ੍ਰਿਪਤੀ ਹੋ ਸਕੇ। ਇਉਂ ਪਹਿਲੀ ਆਦਤ ਦੀ ਥਾਂ ਨਵੀਂ ਆਦਤ ਬਨਾਉਣ ਵਿੱਚ ਸੰਬੰਧਤ ਬੰਦੇ ਦੀ ਅਗਵਾਈ ਕੀਤੀ ਜਾ ਸਕਦੀ ਹੈ।



ਮਿਸਾਲ ਵਜੋਂ, ਅਸੀਂ ਵੇਖਦੇ ਹਾਂ, ਕਿ ਬੱਚਾ ਹਰ ਛੋਟੀ ਸੱਟ ਫੇਟ ਬਾਅਦ ਸ਼ਕਾਇਤ ਕਰਨੇ ਦਾ ਆਦਿ ਬਣ ਰਿਹਾ ਹੈ, ਤੇ ਅਸੀਂ ਚਾਹੁੰਦੇ ਹਾਂ ਇਸਦੀ ਥਾਂ ਬੱਚੇ ਅੰਦਰ ਸਹਿਨ ਸ਼ਕਤੀ ਵਧੇ। ਸਭ ਤੋਂ ਪਹਿਲਾਂ ਇਹ ਲੱਭਣਾ ਜ਼ਰੂਰੀ ਹੈ ਕਿ ਇਵੇਂ ਰੋਣ ਤੇ ਖੱਪ ਪਾਣ ਤੋਂ ਬੱਚੇ ਦੀ ਕਿਹੜੀ ਲੋੜ ਤ੍ਰਿਪਤੀ ਹੁੰਦੀ ਹੈ, ਘੋਖਣ ਤੇ ਪਤਾ ਲੱਗੇਗਾ ਕਿ ਇਉਂ ਕਰਨ ਨਾਲ, ਉਸਨੂੰ ਧਿਆਨ ਮਿਲਦਾ ਹੈ ਤੇ ਜਦੋਂ ਉਹ ਖੱਪ ਨਹੀਂ ਪਾਉਂਦਾ ਉਸ ਵਲ ਕੋਈ ਧਿਆਨ ਨਹੀਂ ਦਿਤਾ ਜਾਂਦਾ। ਉਸ ਹਾਲਤ ਵਿੱਚ ਉਸਦੇ ਖੱਪ ਪਾਉਣ ਦੀ ਆਦਤ ਨੂੰ ਬੇਪਰਵਾਹੀ ਨਾਲ ਬੇਹੌਸਲਾ ਕੀਤਾ ਜਾਵੇ ਅਤੇ ਉਸਨੂੰ ਪ੍ਰਸੰਸਾ ਦੀ ਤਕਣੀ ਜਾਂ ਸ਼ਬਦ ਉਦੋਂ ਹੀ ਮਿਲਣ ਜਦੋਂ ਉਹ ਆਪਣੀਆਂ ਛੋਟੀਆਂ ਮੁਸਕਲਾਂ ਨੂੰ ਜੇਰੇ ਨਾਲ ਜਰੇ। ਕੁਝ ਚਿਰ ਬਾਅਦ, ਸਹਿਨ ਸ਼ਕਤੀ ਉਸਦੇ ਸੁਭਾ ਦਾ ਅੰਗ ਬਣ ਜਾਵੇਗੀ, ਜਿਹੜੀ ਧਿਆਨ ਜਾਂ ਪ੍ਰਸੰਸਾ ਤੋਂ ਬੇਲਾਗ ਵੀ ਜਾਰੀ ਰਹੇਗੀ। ਜੇ ਗਲਤ ਆਦਤ ਪੱਕੀ ਬਝ ਚੁੱਕੀ ਹੈ, ਤਾਂ ਇਹ ਵੀ ਇਸ ਤਰ੍ਹਾਂ ਮੂਲ ਮੁੱਖ ਲੋੜ ਦੀ ਤ੍ਰਿਪਤੀ ਤੋਂ ਬੇਲਾਗ ਹੋ ਗਈ ਹੈ ਇਸ ਅਵਸਥਾ ਵਿੱਚ, ਉਸ ਤ੍ਰਿਪਤੀ ਨੂੰ ਸਿਰਫ ਹਟਾ ਦੇਣਾ ਹੀ ਕਾਫੀ ਨਹੀਂ, ਸਗੋਂ ਹੋਰ ਵਧੇਰੇ ਉਪਰਾਲੇ ਦੀ ਲੋੜ ਪਵੇਗੀ ਤਾਂ ਜੋ ਉਸ ਆਦਤ ਦੀ ਤ੍ਰਿਪਤੀ ਦੌਰਾਨ ਮਨ ਵਿੱਚ 'ਪੀੜ' ਜਾਂ 'ਨਾ ਖੁਸ਼ੀ' ਵੀ ਉਪਜੇ । ਭਾਵ ਪਹਿਲਾਂ ਮਿਲਦੀ 'ਖੁਸ਼ੀ' 'ਕੁਰਹਿਤ' ਚ ਬਦਲ ਜਾਵੇ।

ਇਕ ਸਾਧਾਰਣ ਮਨੁੱਖ ਜਾਂ ਤਿੰਨ ਸਾਲ ਦੇ ਕਿਸੇ ਵੀ ਬੱਚੇ ਦੀ ਆਦਤ ਬਨਾਣ ਜਾਂ ਤੋੜਨ ਵਿੱਚ, ਉਸਦੀ ਸੁਚੇਤ ਮਿਲਵਰਤਨ ਲੈਣੀ ਸੰਭਵ ਹੈ। ਦੂਜੇ ਸ਼ਬਦਾਂ ਵਿੱਚ ਬੰਦੇ ਦੇ ਮਨ ਵਿੱਚ ਇਕ ਆਦਤ ਬਨਾਉਣ ਜਾਂ ਤੋੜਨ ਦੀ ,ਇੱਛਾ' ਜਗਾ ਤੇ ਪਾਲ ਸਕਦੇ ਹਾਂ।

ਆਚਰਣ ਦੀਆਂ ਨਵੀਆਂ ਆਦਤਾਂ ਪਕਾਣ ਲਈ, ਵਿਲਿਅਮ ਜੇਮਜ਼ ਨੇ, ਸਾਡੀ ਅਗਵਾਈ ਲਈ, ਕੁਝ ਲਾਭਦਾ-ਇਕ ਸੁਝਾਅ ਦਿੱਤੇ ਹਨ :

1 ਵੱਧ ਤੋਂ ਵੱਧ ਸੰਭਵ ਮਜਬੂਤ ਇਰਾਦੇ ਨਾਲ ਕੰਮ ਵਿੱਚ ਠਿੱਲਣਾ ਆਪਣੇ ਆਪ ਨੂੰ ਅਜਿਹੀਆਂ ਹਾਲਤਾਂ ਵਿੱਚ ਰੱਖੋ, ਜੋ ਨਵੇਂ ਤਰੀਕੇ ਰਾਹੀਂ ਵੀ ਹੌਸਲਾ-ਅਫਜਾਈ ਕਰਦੀਆਂ ਹਨ। ਦੂਸਰਿਆਂ ਦੀ ਹਾਜਰੀ ਵਿੱਚ ਆਪਣੇ ਆਪ ਨੂੰ ਕਿਸੇ ਪ੍ਰਤਿਗਿਆ ਵਿੱਚ ਬੰਨ੍ਹੋ ।

2 ਕਦੇ ਕੋਈ ਉਲੰਘਣਾ ਨਾ ਹੋਣ ਦਿਉ, ਜਦ ਤੱਕ ਨਵੀਂ ਦੀਆਂ ਜੜ੍ਹਾਂ ਪਕੀਆਂ ਲਗ ਨਹੀਂ ਜਾਂਦੀਆਂ। ਹਰ ਲਾਪਰਵਾਹੀ ਇਵੇਂ ਹੈ, ਜਿਵੇਂ ਉਸ ਧਾਗੇ ਦੇ ਗੋਲੇ ਨੂੰ ਹੇਠਾਂ ਡਿੱਗਣ ਦੇਣਾ, ਜਿਸ ਉਤੇ ਕੋਈ ਬੜੀ ਸਾਵਧਾਨੀ ਨਾਲ ਧਾਗਾ ਵੱਲ ਰਿਹਾ ਹੋਵੇ। ਇਕੋ ਗਲਤੀ ਨਾਲ ਕਿੰਨਾਂ ਹੀ ਖੁਲ੍ਹ ਜਾਂਦਾ ਹੈ, ਜੋ ਕੋਈ ਵਲਾਂ ਨਾਲ ਪੂਰਾ ਹੁੰਦਾ ਹੈ।

3 ਆਪਣੇ ਇਰਾਦੇ ਉਤੇ ਅਮਲ ਕਰਨ ਦੇ ਹਰ ਮੌਕੇ ਦਾ ਚਾਅ ਨਾਲ ਸੁਆਗਤ ਕਰੋ।

4 ਆਪਣੇ ਅੰਦਰ ਯਤਨ ਕਰਨ ਦੀ ਪ੍ਰਣਾਲੀ ਨੂੰ ਜਿੰਦਾ ਰਖੋ। ਮਤਲਬ ਇਹ ਕਿ ਨਿਕੇ ਬੋਲੋੜੇ ਕੰਮਾਂ ਨੂੰ ਨਿਯਮ ਨਾਲ ਕਰਨ ਦੀ ਬਹਾਦਰੀ ਅਨੁਭਵ ਕਰੋ। ਹਰ ਰੋਜ ਕੋਈ ਛੋਟਾ ਜਿਹਾ ਕੰਮ ਕਰੋ ਸਿਰਫ ਇਸ ਲਈ ਕਿ ਉਹ ਔਖਾ ਹੈ,ਤਾਂ ਜੋ ਲੋੜ ਵੇਲੇ ਤੁਸੀਂ ਮੁਸ਼ਕਿਲਦੇ ਮੁਕਾਬਲੇ ਲਈ ਤਿਆਰ ਹੋਵੋ। ਜਿਸ ਮਨੁੱਖ ਨੇ ਛੋਟੀਆਂ ਤੇ ਨਿਗੂਣੀਆਂ ਗੱਲਾਂ ਵਲ ਪੂਰਾ ਧਿਆਨ ਦੇਣ, ਯਤਨ ਕਰਨ ਦੀ ਇੱਛਾ ਸ਼ਕਤੀ ਤੇ ਆਪਾ ਵਾਰਨ ਦੀ ਆਦਤ ਪਾ ਲਈ ਹੈ, ਪਰਖ ਵਾਲੇ ਦਿਨ ਉਹ ਇਕ ਮਿਨਾਰ ਵਾਂਗ ਖੜਾ ਰਹੇਗਾ

ਸਾਡੀਆਂ ਵੱਡੀਆਂ ਆਦਤਾਂ ਵਿੱਚੋਂ, ਸਭ ਤੋਂ ਵੱਧ ਕੀਮਤੀ ਆਦਤ ਜਿਹੜੀ ਜਿੰਦਗੀ ਵਿੱਚ ਅਸੀਂ ਪਾ ਸਕਦੇ ਹਾਂ ਉਹ ਹੈ. ਕਿ ਅਸੀਂ ਆਪਣੇ ਨਿੱਕੇ ਨਿੱਕੇ ਕੰਮਾਂ ਤੇ ਫਰਜਾਂ ਨੂੰ ਇਸ ਲਈ ਕੱਲ ਉਤੇ ਨਾ ਪਾਈਏ ਕਿਉਂ ਜੋ ਉਹ ਔਖੇ ਤੇ ਅਣਸੁਖਾਵੇਂ ਹਨ। ਆਦਤ ਆਪਣੇ ਆਪ ਵਿੱਚ ਮਾੜੀ ਨਹੀਂ ਹੁੰਦੀ। ਬੇਸ਼ੱਕ ਕੁੱਝ ਚੰਗੀਆਂ ਅਤੇ ਕੁੱਝ ਮਾੜੀਆਂ ਆਦਤਾਂ ਹੁੰਦੀਆਂ ਹਨ। ਨਿੱਤ ਜਿੰਦਗੀ ਦੇ ਹਜ਼ਾਰਾਂ ਨਿਕੇ ਨਿਕੇ ਕੰਮਾਂ ਵਿੱਚ-ਕਿ ਖੜਾ ਨਹੀਂ ਹੋਣਾ, ਝਿਜਕਣਾ ਨਹੀਂ, ਇਸ ਕੰਮ ਨੂੰ ਅਗਾਂਹ ਨਹੀਂ ਪਾਣਾ, ਪਿੱਛੇ ਖੜੇ ਹੋ ਕੇ ਸੋਚਦੇ ਨਹੀ ਰਹਿਣਾ, ਛੱਡ ਨਹੀਂ ਜਾਣਾ, ਅਜ਼ਮਾਇਸ਼ ਦੀ ਘੜੀ ਤੋਂ ਯਰਕਣਾਂ ਨਹੀਂ ਉਹ ਔਰਤ ਜਾਂ ਮਰਦ ਜੋ ਸਦਾ ਇਸ ਆਦਤ ਨੂੰ ਪਾਲਦਾ ਹੈ, ਲੋੜ ਦੀ ਘੜੀ ਉਹ ਜ਼ਰੂਰ ਚਟਾਂਨ ਵਾਂਗ ਖੜਾ ਹੋਵੇਗਾ।

(ਬਾਕੀ ਸਫਾ 23 ਤੇ)

ਕਹਾਣੀ

# ਜੰਡ ਦਾ ਭੂਤ

—ਰਾਜਾ ਰਾਮ ਹੰਡਿਆਇਆ

ਬੜੀ ਗੁੰਝਲਦਾਰ ਸਮੱਸਿਆ ਪੈਦਾ ਹੋ ਗਈ ਸੀ। ਜਿਮੀਂਦਾਰਾਂ ਤੇ ਕਾਮਿਆਂ ਵਿਚ ਘੋਲ ਚੱਲਿਆਂ ਅੱਜ ਲੱਗਭੱਗ ਮਹੀਨਾ ਹੋ ਗਿਆ ਸੀ ਪਰ ਅਜੇ ਤੱਕ ਕੋਈ ਫੈਸਲਾ ਨਹੀਂ ਸੀ ਹੋ ਰਿਹਾ। ਕਾਮੇਂ ਆਪਣੀ ਮਜ਼ਦੂਰੀ ਵਧਾਉਣੀ ਚਾਹੁੰਦੇ ਸਨ ਪਰ ਜਿਮੀਂਦਾਰ ਪਹਿਲਾਂ ਜਿੰਨੀ ਹੀ ਦਿਹਾੜੀ ਦੇਣੀ ਚਾਹੁੰਦੇ ਸਨ। ਇਹ ਘੋਲ ਚਲਦਾ ਰਿਹਾ।

ਜਿਮੀਂਦਾਰਾਂ ਨੇ ਆਪਣੀ ਹਉਮੈਂ ਕਾਇਮ ਰੱਖੀ ਤੇ ਬਾਹਰੋਂ ਭਈਏ ਮੰਗਵਾ ਕੇ ਜੀਰੀ ਲਾਉਣ ਦਾ ਕੰਮ ਚਾਲੂ ਕਰ ਦਿਤਾ। ਗਰੀਬ ਕਾਮਿਆਂ ਨੇ ਵੀ ਆਪਣੀ ਅੜੀ ਕਾਇਮ ਰੱਖੀ ਅਤੇ ਘੱਟ ਦਿਹਾੜੀ ਤੇ ਕੰਮ ਕਰਨਾ ਮਨਜ਼ੂਰ ਨਾ ਕੀਤਾ। ਪਰ ਕੁਝ ਦਿਨਾਂ ਵਿੱਚ ਹੀ ਕਾਮਿਆਂ ਦੀ ਹਾਲਤ ਬਹੁਤ ਮਾੜੀ ਹੋ ਗਈ। ਉਨ੍ਹਾਂ ਦੇ ਦੁੱਖ ਨੂੰ ਭਈਏ ਹੋਰ ਵਧਾ ਰਹੇ ਸਨ ਕਿਉਂਕਿ ਉਹ ਘੱਟ ਦਿਹਾੜੀ 'ਤੇ ਹੀ ਕੰਮ ਰਹੇ ਸਨ। ਅੰਤ ਉਨ੍ਹਾਂ ਨੇ ਆਪਣਾ ਗੁੱਸਾ ਭਈਆਂ ਤੇ ਕੱਢਣਾ ਸ਼ੁਰੂ ਕੀਤਾ। ਉਹਨਾਂ ਨੇ ਇੱਕ ਦੋ ਥਾਵਾਂ ਤੇ ਭਈਏ ਕੁੱਟ ਦਿੱਤੇ ਪਰ ਇਸ ਨਾਲ ਹਾਲਾਤ ਹੋਰ ਬਿਗੜ ਗਏ। ਜਿਮੀਦਾਰਾਂ ਨੇ ਭਈਆਂ ਦਾ ਸਾਥ ਦਿੱਤਾ। ਉਨ੍ਹਾਂ ਨੇ ਇਹ ਐਲਾਨ ਕਰ ਦਿੱਤਾ ਕਿ ਕੋਈ ਵੀ ਪਿੰਡ ਦਾ ਕਾਮਾਂ ਖੇਤਾਂ ਵਿਚ ਨਾ ਵੜੇ। ਜੇ ਕੋਈ ਕੱਖ ਕੱਢਦਾ ਵੀ ਫੜਿਆ ਗਿਆ ਤਾਂ ਸਖ਼ਤ ਸਜ਼ਾ ਦਿੱਤੀ ਜਾਵੇਗੀ।

ਭਈਏ ਜੀਰੀ ਲਾ ਕੇ ਮੁੜ ਗਏ ਸਨ। ਕੁਛ ਕਾਮੇਂ ਦਿਹਾੜੀ ਕਰਨ ਸ਼ਹਿਰ ਵਿੱਚ ਜਾਣ ਲੱਗ ਪਏ ਅਤੇ ਕਈਆਂ ਨੇ ਘੱਟ ਦਿਹਾੜੀ ਤੇ ਹੀ ਕੰਮ ਕਰਨਾ ਸ਼ੁਰੂ ਕਰ ਦਿਤਾ। ਚਰ੍ਹੀਆਂ, ਮੱਕੀਆਂ, ਕਪਾਹਾਂ, ਨਰਮੇ ਤੇ ਜੀਰੀਆਂ ਪਲਰਨ ਲੱਗ ਪਈਆਂ। ਕਾਮਿਆਂ ਦੀ ਹਾਲਤ ਬਹੁਤ ਮੰਦੀ ਹੋ ਗਈ। ਉਹ ਅਤੇ ਉਨ੍ਹਾਂ ਦੇ ਡੰਗਰ ਭੁੱਖੇ ਮਰਨ ਲੱਗ ਪਏ। ਉਨ੍ਹਾਂ ਦੀ ਆਪਣੀ ਕੋਈ ਭੂਮੀ ਨਹੀਂ ਸੀ 'ਤੇ ਜਿਮੀਦਾਰ ਉਨ੍ਹਾਂ ਨੂੰ ਖੇਤਾਂ ਵਿੱਚ ਵੜਨ ਨਹੀਂ ਸਨ ਦਿੰਦੇ। ਵਿਚਾਰੇ ਡੰਗਰਾਂ ਨੂੰ ਪੱਠੇ ਕਿਥੋਂ ਪਾਉਣ? ਡੰਗਰ ਭੁੱਖੇ ਮਰਨ ਲੱਗੇ। ਭੁੱਖੇ ਮਰਦੇ ਡੰਗਰ ਕਾਮਿਆਂ ਤੋਂ ਵੇਖੇ ਨਾ ਜਾਂਦੇ। ਸੋ ਉਨ੍ਹਾਂ ਨੇ ਚੋਰੀਓਂ ਪੱਠੇ ਵੱਢ ਕੇ ਲਿਆਉਣੇ ਸ਼ੁਰੂ ਕਰ ਦਿੱਤੇ। ਸੱਚ ਹੈ ਕਿ ਭੁੱਖ ਇਨਸਾਨ ਨੂੰ ਚੋਰ ਡਾਕੂ ਹੀ ਨਹੀਂ ਸਗੋਂ ਆਪਣਾ ਆਪ ਵੇਚਣ ਤੀਕ ਮਜ਼ਬੂਰ ਕਰ ਦਿੰਦੀ ਹੈ। ਮਜ਼ਬੂਰ ਕਾਮੇ ਖੇਤਾਂ ਵਿੱਚੋਂ ਪੱਠਿਆਂ ਦੀ ਚੋਰੀ ਕਰਨ ਲੱਗ ਪਏ।

ਪਿੰਡ ਦੇ ਬਾਹਰਵਾਰ ਚੜ੍ਹਦੇ ਪਾਸੇ ਇੱਕ ਬਹੁਤ ਹੀ ਸੰਘਣਾ ਬੀੜ ਸੀ। ਇਸ ਬੀੜ ਦੇ ਨੇੜੇ ਲੋਕ ਦਿਨ ਸਮੇਂ ਵੀ ਬਹੁਤ ਘੱਟ ਜਾਂਦੇ ਸਨ। ਰਾਤ ਨੂੰ ਇਸ ਬੀੜ ਕੋਲ ਜਾਣਾ ਬਹੁਤ ਹੀ ਖ਼ਤਰਨਾਕ ਮੰਨਿਆ ਜਾਂਦਾ ਸੀ। ਬੀੜ ਵਿਚ ਰਹਿਣ ਵਾਲੇ ਭੂਤਾਂ ਪ੍ਰੇਤਾਂ ਦੀਆਂ ਗੱਲਾਂ ਅਕਸਰ ਲੋਕੀਂ ਆਪਸ ਵਿਚ ਕਰਦੇ ਰਹਿੰਦੇ ਸਨ।

ਘੁੱਦਾ ਅਤੇ ਮੋਹਣਾ ਇੱਕ ਰਾਤ ਆਪਣੀ 2 ਦਾਤੀ ਲੈ ਕੇ ਚੱਲ ਪਏ। ਹੋਰ ਪਾਸੇ ਜਾਣ ਦੀ ਬਜਾਏ ਉਨ੍ਹਾਂ ਨੇ ਬੀੜ ਵੱਲ ਜਾਣਾ ਚੰਗਾ ਸਮਝਿਆ ਕਿਉਂਕਿ ਉਸ ਪਾਸੇ ਕਿਸੇ ਆਦਮੀ ਦੇ ਮਿਲਣ ਦੀ ਘੱਟ ਸੰਭਾਵਨਾਂ ਸੀ। ਉਨ੍ਹਾਂ ਨੇ ਬੀੜ ਦੇ ਨੇੜਿਉਂ ਹੀ ਚਰੀ ਦੀਆਂ ਦੋ ਚੰਗੀਆਂ ਭਰੀਆਂ ਬੰਨ੍ਹ ਲਈਆਂ ਤਾਂ ਕਿ ਦੋ ਦਿਨ ਦਾ ਕੰਮ ਸਰ ਜਾਵੇ। ਬੀੜ ਵਿਚਲਾ ਰਸਤਾ ਬਹੁਤ ਸੰਘਣਾ ਸੀ। ਆਦਮੀ ਦਿਨੇ ਬੜੀ ਮੁਸਕਲ ਨਾਲ ਲੰਘਦਾ ਸੀ। ਭੂਤਾਂ ਪ੍ਰੇਤਾਂ ਦੀਆਂ ਗੱਲਾਂ ਭਾਵੇਂ ਉਹ ਆਮ ਸੁਣਦੇ ਰਹਿੰਦੇ ਸਨ 'ਤੇ ਉਨ੍ਹਾਂ ਦੇ ਅਚੇਤਨ ਮਨਾਂ 'ਚ ਇਹ ਡਰ ਸਮਾਇਆ ਵੀ ਹੋਇਆ ਸੀ ਪਰ ਦੋ ਜਣੇ ਹੋਣ ਕਰਕੇ ਉਹ ਨਿੱਡਰ ਬਣੇ ਹੋਏ ਸਨ।

ਅੱਗੇ 2 ਘੁੱਦਾ ਤੇ ਪਿੱਛੇ 2 ਮੋਹਣਾ, ਹਨ੍ਹੇਰੀ ਰਾਤ ਵਿੱਚ ਦੋਵੇਂ ਫੂਕ 2 ਕੇ ਪੈਰ ਰੱਖ ਰਹੇ ਸਨ। ਚੋਰੀ ਦਾ ਮਾਲ ਲਿਜਾਣ ਕਰਕੇ ਉਹ ਚੁੱਪਚਾਪ ਚੱਲ ਰਹੇ ਸਨ। ਭੂਤਾਂ ਦੀਆਂ ਗੱਲਾਂ ਉਨ੍ਹਾਂ ਅੰਦਰ ਡਰ ਵੀ ਪੈਦਾ ਕਰ ਰਹੀਆਂ ਸਨ। ਪਰ ਉਹ ਮਨ ਨੂੰ ਕਰੜਾ ਕਰਕੇ ਉਥੋਂ ਨਿਕਲ ਰਹੇ ਸਨ।

ਅਚਾਨਕ ਹੀ ਘੁੱਦੇ ਦੀ ਭਰੀ ਨੂੰ ਝਟਕਾ ਲੱਗਿਆ ਜਿਵੇਂ ਕਿਸੇ ਨੇ ਪਿੱਛੋਂ ਖਿੱਚੀ ਹੋਵੇ।

"ਮੋਹਣਿਆਂ ਭਰੀ ਕੌਣ ਖਿਚਦੈ?" ਘੁੱਦੇ ਨੇ ਡਰ ਨਾਲ ਪੁੱਛਿਆ।

"ਮੈਨੂੰ ਤਾਂ ਕੋਈ ਦਿਸਦਾ ਨੀ," ਮੋਹਣਾ ਬੋਲਿਆ।

"ਫੇਰ ਭਰੀ ਕੌਣ ਖਿਚਦੈ?"

"ਏਥੇ ਤਾਂ ਕੋਈ ਵੀ ਨਹੀਂ, ਐਂਵੇ ਤੈਨੂੰ ਵਹਿਮ ਹੋ ਗਿਆ।" ਅੰਦਰੋਂ ਮੋਹਣਾ ਵੀ ਡਰ ਗਿਆ ਸੀ।

ਘੁੱਦੇ ਨੇ ਇਕ ਵਾਰ ਫਿਰ ਜ਼ੋਰ ਲਾਇਆ ਪਰ ਭਰੀ ਉਸਨੂੰ ਫਿਰ ਪਿੱਛੇ ਖਿੱਚ ਲਿ ਾਈ।

ਤੀਜੀ ਵੇਰ ਫਿਰ ਉਸਨੇ ਜੋਰ ਲਾਇਆ। ਪਰ ਫ਼ਿਰ ਉਹੀ ਹਾਲ। ਹੁਣ ਉਹ ਡਰ ਗਿਆ। ਉਸਨੇ ਸੋਚਿਆ ਕਿ ਜਰੂਰ ਹੀ ਕੋਈ ਭੂਤ ਪ੍ਰੇਤ ਹੋਣਾ ਹੈ ਜੋ ਭਰੀ ਖਿਚਦਾ ਵੀ ਹੈ ਤੇ ਦਿਸਦਾ ਵੀ ਨਹੀਂ। ਉਸਦਾ ਇਕੱਠਾ ਕੀਤਾ ਹੋਇਆ ਹੌਂਸਲਾ ਬਿਖਰ ਗਿਆ 'ਤੇ ਉਹ ਭਰੀ ਛੱਡਕੇ ਦੌੜ ਪਿਆ। ਹੁਣ ਉਸਨੂੰ ਭਰੀ ਉਪਰ ਹੀ ਲਟਕਦੀ ਦਿਖੀ ਤੇ ਉਸਨੂੰ ਯਕੀਨ ਹੋ ਗਿਆ ਕਿ ਇਹ ਕੰਮ ਸੱਚਮੁੱਚ ਹੀ ਕਿਸੇ ਭੂਤ-ਪ੍ਰੇਤ ਦਾ ਹੈ।

ਉਸਨੂੰ ਭਜਦੇ ਦੇਖ ਕੇ ਮੋਹਣਾ ਵੀ ਡਰ ਗਿਆ। ਉਸਨੇ ਵੀ ਭਰੀ ਉਥੇ ਹੀ ਸੁੱਟ ਦਿਤੀ ਤੇ ਘੁੱਦੇ ਦੇ ਪਿੱਛੇ 2 ਦੌੜ ਪਿਆ। ਦੋਵੇਂ ਹੀ ਹਫਦੇ 2 ਘਰ ਪਹੁੰਚ ਗਏ।

ਘਰ ਪਹੁੰਚਦਿਆਂ ਹੀ ਘੁੱਦੇ ਨੂੰ ਜ਼ੋਰ ਦਾ ਬੁਖ਼ਾਰ ਚੜ੍ਹ ਗਿਆ। ਉਹ ਮੂੰਹੋਂ ਕੁਝ ਦਾ ਕੁਝ ਬਰੜਾਉਣ ਲੱਗਾ। ਘਰ ਵਾਲੇ ਬਹੁਤ ਫਿਕਰ ਕਰਨ ਲੱਗੇ। ਲੈਣੇ ਦੇ ਦੇਣੇ ਪੈ ਗਏ। ਘੁੱਦੇ ਦੀ ਘਰ ਵਾਲੀ ਪ੍ਰੀਤੋ ਨੇ ਗੁਆਂਢੀਆਂ ਨੂੰ ਜਗਾਕੇ ਲਿਆਂਦਾ। ਕਾਫੀ ਲੋਕ ਇਕੱਠੇ ਹੋ ਗਏ। ਸਾਰੇ ਹੀ ਕਹਿਣ ਕਿ ਇਹ ਤਾਂ ਓਪਰੀ ਕਸਰ ਐ। ਪੁਰਾਣੇ ਬੁੱਢੇ ਕਹਿਣ ਲੱਗੇ ਕਿ ਜਲਦੀ ਸਿਆਣੇ ਨੂੰ ਲਿਆਓ।

ਇਕ ਦੋ ਸਮਝਦਾਰ ਵਿਅਕਤੀਆਂ ਨੇ ਹਾਲਾਤ ਨੂੰ ਭਾਂਪ ਕੇ ਕਿਹਾ ਕਿ ਭੂਤ ਭਾਤ ਤਾਂ ਕੋਈ ਨਹੀਂ ਇਹ ਤਾਂ ਡਰਿਆ ਹੋਇਆ ਹੈ। ਉਨ੍ਹਾਂ ਨੇ ਮੋਹਣੇ ਨੂੰ ਸੱਦਕੇ ਗੱਲਬਾਤ ਕੀਤ ਤਾਂ ਮੋਹਣੇ ਨੇ ਵੀ ਇਹੀ ਕਿਹਾ, "ਭੂਤ ਦਿਖਿਆ ਤਾਂ ਕੋਈ ਨਹੀਂ ਪਰ ਭਰੀ ਖਿੱਚੀ ਜਰੂਰ ਸੀ। ਭਰੀ ਉਤੇ ਲਟਕਣ ਲੱਗ ਪਈ। ਇਹ ਕੰਮ ਭੂਤ ਦਾ ਹੀ ਹੋ ਸਕਦੈ।"

ਫੈਸਲਾ ਇਹ ਕੀਤਾ ਗਿਆ ਕਿ ਸਥਿਤੀ ਦਾ ਜਾਇਜਾ ਲਿਆ ਜਾਵੇ। ਕਈ ਆਦਮੀਆਂ ਨੇ ਜਾਣ ਤੋਂ ਇਨਕਾਰ ਕਰ ਦਿੱਤਾ ਪਰ ਚਾਰ ਪੰਜ ਨਿੱਡਰ ਆਦਮੀ ਬੀੜ ਵੱਲ ਬੈਟਰੀ ਲੈ ਕੇ ਚੱਲ ਪਏ। ਉਹ ਮੋਹਣੇ ਨੂੰ ਵੀ ਨਾਲ ਲੈ ਗਏ ਤਾਂ ਜੁ ਸਹੀ ਥਾਂ ਦਾ ਪਤਾ ਦੱਸ ਸਕੇ। ਮੋਹਣਾ ਦਾ ਡਰ ਕਾਫੀ ਘਟ ਗਿਆ ਸੀ।

ਉਹ ਘਟਨਾ ਵਾਲੀ ਥਾਂ ਪਹੁੰਚੇ ਤਾਂ ਉਨ੍ਹਾਂ ਨੇ ਦੇਖਿਆ ਕਿ ਭਰੀ ਅਜੇ ਵੀ ਲਟਕ ਰਹੀ ਸੀ। ਕੋਲ ਜ਼ਾ ਕੇ ਉਨ੍ਹਾਂ ਬੜੇ ਧਿਆਨ ਨਾਲ ਨਜ਼ਰ ਮਾਰੀ ਅਤੇ ਦੇਖਦਿਆਂ ਹੀ ਉਨ੍ਹਾਂ ਦਾ ਹਾਸਾ ਨਿਕਲ ਗਿਆ। ਭਰੀ ਜੰਡ ਦੀ ਇਕ ਮੋਟੀ ਖੁੰਘੀ ਵਿਚ ਟੰਗੀ ਪਈ ਸੀ। ਘੁੱਦੇ ਦੇ ਜ਼ੋਰ ਲਾਉਣ ਨਾਲ ਇਹ ਸੁੱਬ ਵਾਲੀ ਥਾਂ ਤੇ ਚੰਗੀ ਤਰ੍ਹਾਂ ਫਸ ਗਈ ਸੀ।

ਉਹ ਸਭ ਕੁਛ ਉਸੇ ਤਰ੍ਹਾਂ ਹੀ ਛੱਡਕੇ ਘਰਾਂ ਨੂੰ ਮੁੜ ਪਏ ਉਨ੍ਹਾਂ ਨੇ ਘੁੱਦੇ ਨੂੰ ਨਾਲ ਲਿਆ ਕੇ ਸਾਰੀ ਸਥਿਤੀ ਦਿਖਾਈ। 'ਜੰਡ ਦਾ ਭੂਤ" ਸਾਹਮਣੇ ਦਿਖ ਰਿਹਾ ਸੀ ਪਰ ਹੁਣ ਘੁੱਦੇ ਦਾ ਡਰ ਉਸਤੋਂ ਕੋਹਾਂ ਦੂਰ ਭੱਜ ਗਿਆ ਸੀ।

---

(ਸਫਾ 21 ਦੀ ਬਾਕੀ)

ਦੂਜੀ ਵੱਡੀ ਆਦਤ ਹੈ, ਕਿ ਹਰ ਕੰਮ ਨੂੰ ਪੂਰੇ ਚੇਤੰਨ ਯਤਨ ਨਾਲ, ਵੱਧ ਤੋਂ ਵੱਧ ਚੰਗੀ ਤਰ੍ਹਾਂ ਨੇਪਰੇ ਚੜ੍ਹਾਇਆ ਜਾਵੇ। ਜੋ ਵੀ ਅਸੀਂ ਕਰਨਾ ਹੈ। ਉਸ ਵਿੱਚ ਆਪਣਾ 'ਮਨ ਲਾ ਦਈਏ' ਅਤੇ ਇਸ ਨੂੰ ਪੂਰਨ ਬਨਾਣ ਵਿੱਚ ਕੋਈ ਕਸਰ ਬਾਕੀ ਨਾ ਰਹਿਣ ਦਈਏ: ਇਹ ਵੀ ਇਕ ਆਦਤ ਹੈ ਜੋ ਬਚਪਨ ਵਿੱਚ ਹੌਲੀ ਹੌਲੀ ਪਾਲ ਸਕਦੀ ਹੈ। ਅਕਸਰ ਇਕ ਸਫਲ ਤੇ ਅਸਫਲ ਮਨੁੱਖ ਵਿੱਚ ਇਹੀ ਵੱਡਾ ਫਰਕ ਹੁੰਦਾ ਹੈ। ਕਿ ਪਹਿਲੇ ਨੇ ਇਹ ਆਦਤ ਪਾਲੀ ਹੋਈ ਹੈ ਤੇ ਦੂਜੇ ਨੇ ਨਹੀਂ।

ਇਹ ਦੋ ਆਦਤਾਂ ਪਕਾ ਲਵੋ, ਤੇ ਕਰੀਬਨ ਹੋਰ ਸਾਰੀਆਂ ਗੱਲਾਂ ਤੁਹਾਡੇ ਵਿੱਚ ਆ ਜਮ੍ਹਾਂ ਹੋਣਗੀਆਂ।



# ਕਲਚਰਲ ਸੋਸਾਇਟ ਦੀ ਸਟੇਜ 'ਤੇ ਤਰਕਸ਼ੀਲ ਸੋਸਾਇਟੀ ਦਾ ਮੈਜਿਕ ਸ਼ੋਅ

੬ ਜਨਵਰੀ ਨੂੰ ਕੰਵਲ ਸਿਨੇਮਾ ਬਠਿੰਡਾ ਦੀ ਸਟੇਜ ਤੋਂ ਇੱਕ ਕਲਚਰਲ ਪ੍ਰੋਗਰਾਮ ਪੇਸ਼ ਕੀਤਾ ਗਿਆ, ਜਿਸ ਵਿਚ ਬਠਿੰਡਾਂ ਦੇ ਇੱਕ ਕਲਚਰ ਗਰੁੱਪ ਨਟਰਾਜ ਕਲਾ ਮੰਚ ਵੱਲੋਂ ਕਮੇਡੀ ਸਕਿੱਟ, ਕੁਝ ਗੀਤ, ਫਿਲਮੀ ਗੀਤਾਂ ਤੇ ਡਾਨਸ, ਇੱਕ ਬਰੇਕ ਡਾਂਨਸ ਅਤੇ ਗਿੱਧਾ ਵਗੈਰਾ ਪੇਸ਼ ਕੀਤਾ ਗਿਆ। ਲੋਕ ਮੰਚ ਮਾਨਸਾ ਵਲੋਂ ਅਜੋਕੀ ਕੁਰਸੀ ਸਿਆਸਤ ਅਤੇ ਨੇਤਾਵਾਂ ਤੇ ਕਰਾਰਾ ਵਿਅੰਗ ਕਰਦਾ ਦਰਸ਼ਨ ਮਿਤਵਾਦਾ ਲਿਖਿਆ ਨਾਟਕ' ਏਧਰ ਉਧਰ ਕਿਥੋ,ਤੱਕ' ਸੁਰਜੀਤ ਗਾਮੀ ਦੀ ਨਿਰਦੇਸ਼ਨਾਂ ਹੇਠ ਖੇਡਿਆ ਗਿਆ, ਅਤੇ ਇਹਨਾਂ ਦੋਹਾਂ ਦੇ ਵਿਚਕਾਰ ਤਰਕਸ਼ੀਲ ਸੋਸਾਇਟੀ ਦੀ ਬਠਿੰਡਾ ਇਕਾਈ ਦੇ ਮੈਂਬਰਾਂ ਗੁਰਚਰਨ ਖੇਮੋਆਣਾ ਅਤੇ ਰਣਧੀਰ ਗਿੱਲਪੱਤੀ ਵਲੋਂ ਮੈਜਿਕ ਟ੍ਰਿਕਾਂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ।

ਇਸ ਤਰ੍ਹਾਂ ਇਹ ਸਾਰਾ ਪ੍ਰੋਗਰਾਮ ਵੱਖੋ ਵੱਖਰੀ ਕਿਸਮ ਦੇ ਪ੍ਰੋਗਰਾਮਾਂ ਦਾ ਅਜੀਬ ਜਿਹਾ ਮਿਸ਼ਰਨ ਸੀ ਅਤੇ ਤਰਕਸ਼ੀਲ ਸੋਸਾਇਟੀ ਲਈ ਨਵਾਂ ਤਜਰਬਾ। ਕੇਵਲ ਮਨੋਰੰਜਨ ਖਾਤਰ ਆਰਗੇਨਾਇਜ ਕੀਤੇ ਗਏ ਇਸ ਪ੍ਰੋਗਰਾਮ ਵਿੱਚ ਹਿੱਸਾ ਦੇ ਹਾਂ ਅਤੇ ਨਾਂਹ ਦੋਹਵੇਂ ਪੱਖ ਸਨ। ਜਿਥੇ ਅਜਿਹੇ ਪ੍ਰੋਗਰਾਮ ਦਾ ਮਹੌਲ ਸੋਸਾਇਟੀ ਦੀ ਸਮਝ ਅਤੇ ਉਦੇਸ਼ਾਂ ਨੂੰ ਦਰਸ਼ਕਾਂ ਤੀਕ ਠੀਕ ਤਰ੍ਹਾਂ ਨਾਲ ਪਹੁੰਚਾਉਣਾ ਅਤੇ ਸਮਝਾਉਣ ਦੀ ਇਜ਼ਾਜਤ ਨਹੀਂ ਦਿੰਦਾ ਸੀ ਉਥੇ ਇਸ ਪ੍ਰੋਗਰਾਮ ਵਿਚ ਭਾਗ ਲੈਣ ਸਦਕਾ ਤਰਕਸ਼ੀਲ ਸੋਸਾਇਟੀ ਦੀ ਹੋਂਦ ਦਾ ਪ੍ਰਚਾਰ ਅਜਿਹੇ ਕਾਫੀ ਵੱਡੇ ਵਰਗ ਵਿਚ ਪਹੁੰਚਿਆ ਜੋ ਆਮ ਕਰਕੇ ਸਾਡੇ ਸੰਪਰਕ ਵਿਚ ਨਹੀਂ ਆਉਂਦਾ। ਸੋ ਸਾਨੂੰ ਆਪਣੀ ਜਥੇ-ਬੰਦਕ ਸ਼ਕਤੀ ਲਗਾਏ ਬਗੈਰ ਜੇ ਅਜਿਹੇ ਕਿਸੇ ਫੰਕਸ਼ਨ ਵਿਚ ਆਪਣਾ ਪ੍ਰੋਗਰਾਮ ਰੱਖਣ ਦਾ ਮੌਕਾ ਮਿਲਦਾ ਹੈ ਤਾਂ ਇਸਦਾ ਲਾਭ ਲੈ ਲੈਣਾ ਚਾਹੀਦਾ ਹੈ ਅਤੇ ਅਜਿਹੇ ਪ੍ਰੋਗਰਾਮਾਂ ਵਿਚ ਟ੍ਰਿਕਾਂ ਦੌਰਾਨ ਆਪਣੀ ਗੱਲ ਨੂੰ ਦਿਲਚਸਪ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਸੰਖੇਪ ਰੂਪ ਵਿਚ ਕਹਿ ਸਕਣ ਵਿਚ ਮੁਹਾਰਤ ਹਾਸਲ ਕਰਨੀ ਚਾਹੀਦੀ ਹੈ।

ਇਸਤੋਂ ਇਲਾਵਾ ਇਸ ਪ੍ਰੋਗਰਾਮ ਦੇ ਮੌਕੇ ਤੇ ਸਿਨੇਮਾ ਹਾਲ ਦੇ ਬਾਹਰ ਤਰਕਸ਼ੀਲ ਸੋਸਾਇਟੀ ਵਲੋਂ ਪੋਸਟਰਾਂ, ਮਾਟੋਆਂ,ਤਵੀਤਾਂ ਆਦਿ ਦੀ ਪ੍ਰਦਰਸ਼ਨੀ ਤੇ ਸੋਸਾਇਟੀ ਵਲੋਂ ਪ੍ਰਕਾਸ਼ਿਤ ਕਿਤਾਬਾਂ,ਰਸਾਲਿਆਂ ਦਾ ਸਟਾਲ ਲਗਾਇਆ ਗਿਆ ਜਿਸਨੇ ਆਉਣ ਵਾਲੇ ਲੋਕਾਂ ਦਾ ਕਾਫੀ ਧਿਆਨ ਆਕਰਸ਼ਤ ਕੀਤਾ।

—ਰਾਜਪਾਲ ਸਿੰਘ

## [] ਗ਼ਜ਼ਲ []

ਦਮਜੀਤ ਦਰਸ਼ਨ, ਬਠਿੰਡਾ

ਭਾਂਵੇਂ ਇਸ਼ਕੇ ਦਾ ਗਮ, ਖਾਧੇ ਸੈਆਂ ਜਖਮ।
ਨਾਲ ਲੋਕਾਂ ਦੇ ਤੁਰੇ, ਫਿਰ ਵੀ ਮੇਰੇ ਕਦਮ।

ਨਾਮ ਲੋਕਾਂ ਦੇ ਦੇਈਏ ਲਾ ਹੁਣ ਸਨਮ,
ਇਕ ਤੇਰਾ ਜਨਮ ਇਕ ਮੇਰਾ ਜਨਮ।

ਹਨ ਬਣ ਕਿਉਂ ਗਏ ਹੈਵਾਨ ਲੋਕ ਹੁਣ,
ਕਿਉਂ ਭੁੱਲ ਗਏ ਅੱਜ ਅਸਲ ਕਰਮ।

ਜ਼ਹਿਰ ਵੰਡਾਂ ਦੀ ਘੁਲ ਹੈ ਗਈ ਪੌਣ ਵਿੱਚ,
ਇਕ ਦੂਜੇ ਨੂੰ ਖਾ ਹੈ ਰਿਹਾ ਇਕ ਭਰਮ।

ਰੰਗ ਗਿਰਗਟ ਦੇ ਵਾਂਗ ਲੋਕ ਲੈਂਦੇ ਬਦਲ,
ਥਿੜਕ ਜਾਂਦੇ ਨੇ ਚਲਕੇ ਦੋ ਹੀ ਕਦਮ।

**



# ਮਹਾਨ ਵਿਦਵਾਨ ਪਾਣਿਨੀ ਦੀ ਹੱਥ ਰੇਖਾ

ਪਾਣਿਨੀ ਸੰਸਕ੍ਰਿਤ ਦਾ ਇਕ ਮਹਾਨ ਵਿਦਵਾਨ ਹੋਇਆ ਹੈ। ਸ਼ੁਰੂ ਤੋਂ ਪੜਾਈ ਵਿਚ ਕਮਜੋਰ ਹੋਣ ਕਰਕੇ ਪਾਠ ਯਾਦ ਨਹੀਂ ਸੀ ਹੁਦਾ। ਰੋਜਾਨਾਂ ਝਿੜਕਾਂ ਸਹਿਣੀਆਂ ਪੈਂਦੀਆਂ ਸਨ।

ਗੁਰੂ ਜੀ ਇਸ ਨਲਾਇਕ ਬਾਲਕ ਤੋਂ ਤੰਗ ਆ ਗਏ। ਗੁਰੂ ਜੀ ਨੇ ਇਕ ਦਿਨ ਸਜਾ ਦੇਣੀ ਚਾਹੀ। ਜਦੋਂ ਡੰਡੇ ਲਈ ਪਾਣਿਨੀ ਨੇ ਹੱਥ ਕੀਤਾ ਤਾਂ ਗੁਰੂ ਜੀ ਨੂੰ ਉਸ ਦੇ ਹੱਥ ਤੇ ਵਿਦਿਆ ਦੀ ਰੇਖਾ ਨਜਰ ਨਾ ਆਈ। ਗੁਰੂ ਜੀ ਨੇ ਨਿਰਾਸ਼ਤਾ ਭਰੇ ਸ਼ਬਦਾਂ ਨਾਲ ਕਿਹਾ, 'ਜਦੋਂ ਤੇਰੀ ਕਿਸਮਤ ਵਿਚ ਵਿਦਿਆ ਹੀ ਨਹੀਂ ਲਿਖੀ ਹੋਈ ਤਾਂ ਤੈਨੂੰ ਸਜਾ ਦੇਣ ਦੇਣ ਦਾ ਕੋਈ ਲਾਭ ਨਹੀਂ"।

ਗੁਰੂ ਜੀ ਦੀ ਕੀਤੀ ਹੋਈ ਭਵਿੱਖਬਾਣੀ ਨੇ ਉਸਦੀ ਅੰਤਰੀਵ ਆਤਮਾ ਝੰਜੋੜ ਦਿਤੀ। ਇਹ ਉਸ ਲਈ ਚੁਣੌਤੀ ਸੀ। ਉਸ ਨੇ ਇਸ ਚੁਣੌਤੀ ਨੂੰ ਸਵੀਕਾਰਦੇ ਹੋਏ ਮਨ ਵਿਚ ਫੈਸਲਾ ਕੀਤਾ ਕਿ ਉਹ ਆਪਣੇ ਹੱਥ ਤੇ ਵਿਦਿਆ ਰੇਖਾ ਬਣਾ ਕੇ ਹੀ ਰਹੇਗਾ।

ਦੂਜੇ ਦਿਨ ਚਾਕੂ ਨਾਲ ਉਹ ਆਪਣੇ ਹੱਥ ਤੇ ਵਿਦਿਆ ਰੇਖਾ ਬਣਾ ਲਿਆਇਆ। ਜਖਮੀ ਹੱਥ ਤੇ ਖੂਨ ਬਹਿ ਰਿਹਾ ਸੀ। ਉਸ ਦਾ ਜਖਮੀ ਹੱਥ ਵੇਖ ਕੇ ਗੁਰੂ ਜੀ ਨੂੰ ਕਿਹਾ, "ਜੇਕਰ ਤੇਰੇ ਵਾਂਗ ਹਰ ਕੋਈ ਆਪਣੀ ਕਿਸਮਤ ਦੀ ਰੇਖਾ ਬਣਾ ਤੇ ਮਿਟਾ ਸਕਦਾ ਹੋਵੇ ਤਾਂ ਇਸ ਦੁਨੀਆਂ ਤੇ ਕੋਈ ਵੀ ਅਨਪੜ, ਗਰੀਬ ਤੇ ਦੁਖੀ ਨਾ ਰਹੇ"।

ਗੁਰੂ ਜੀ ਦੀ ਇਹ ਗੱਲ ਸੁਣਕੇ ਪਾਣਿਨੀ ਨੇ ਬੜੇ ਹੀ ਦ੍ਰਿੜ ਇਰਾਦੇ ਨਾਲ ਕਿਹਾ, "ਜੇਕਰ ਵਿਧਾਤਾ ਦੀ ਬਣਾਈ ਹੋਈ ਰੇਖਾ ਨੂੰ ਕੋਈ ਨਹੀਂ ਮਿਟਾ ਸਕਦਾ ਤਾਂ ਮੇਰੀ ਵੀ ਬਣਾਈ ਹੋਈ ਹੱਥ ਰੇਖਾ ਨੂੰ ਵਿਧਾਤਾ ਨਹੀਂ ਮਿਟਾ ਸਕਦਾ। ਮੈਂ ਵਿਦਿਆ ਪੜ੍ਹ ਕੇ ਮਹਾਨ ਵਿਦਵਾਨ ਬਣਾਂਗਾ ਜੇਕਰ ਪ੍ਰਮਾਤਮਾ ਨੇ ਮੈਨੂੰ ਅਨਪੜ੍ਹ ਤੇ ਬਦਕਿਮਮਤ ਬਣਾ ਕੇ ਪੈਦਾ ਕੀਤਾ ਹੈ ਤਾਂ ਮੈਂ ਆਪਣੇ ਹੱਥਾਂ ਨਾਲ ਆਪਣੀ ਕਿਸਮਤ ਆਪ ਬਣਾਵਾਂਗਾ"।

ਮਿਹਨਤ ਤੇ ਲਗਨ ਹੀ ਹਮੇਸ਼ਾਂ ਤਕਦੀਰਾਂ ਬਦਲਦੀ ਹੈ। ਇਹ ਇਕ ਠੋਸ ਸਚਾਈ ਹੈ। ਪਾਣਿਨੀ ਨੇ ਵੀ ਲਗਨ ਨਾਲ ਪੜ੍ਹਾਈ ਸੁਰੂ ਕਰ ਦਿਤੀ। ਸਾਰੀ ਸਾਰੀ ਰਾਤ ਪੜ੍ਹਦਾ ਰਹਿੰਦਾ। ਸਭ ਤੋਂ ਪਹਿਲਾਂ ਸਕੂਲ ਜਾਂਦਾ। ਪੜ੍ਹਾਈ ਵਿਚ ਦਿਲਚਸਪੀ ਵਧਦੀ ਗਈ। ਹਰੇਕ ਗੱਲ ਨੂੰ ਬੜੇ ਧਿਆਨ ਨਾਲ ਸੁਣਦਾ।

ਸਮੇਂ ਨੇ ਉਸ ਦੇ ਹੱਥ ਦੀ ਰੇਖਾ ਤਾਂ ਮਿੱਟਾ ਦਿਤੀ ਪਰ ਉਸ ਦੇ ਮਨ ਤੇ ਵਿਦਿਆ ਦੀ ਉਕਰੀ ਰੇਖਾ ਨੂੰ ਦੁਨੀਆਂ ਦੀ ਕੋਈ ਤਾਕਤ ਨਾ ਮਿਟਾ ਸਕੀ।

ਉਹ ਪਾਣਿਨੀ ਜਿਸ ਨੂੰ ਗੁਰੂ ਜੀ ਨੇ ਹੱਥ ਰੇਖਾ ਦੇਖ ਕੇ ਅਨਪੜ੍ਹ ਰਹਿਣ ਦੀ ਭਵਿੱਖਬਾਣੀ ਕੀਤੀ ਸੀ। ਆਪਣੀ ਹੀ ਕੀਤੀ ਹੋਈ ਭਵਿੱਖਬਾਣੀ ਗੁਰੂ ਜੀ ਨੂੰ ਅੱਜ ਫਿੱਕੀ ਪੈਂਦੀ ਜਾਪੀ। ਪਾਣਿਨੀ ਵੀ ਗੁਰੂ ਜੀ ਦੀ ਕੀਤੀ ਹੋਈ ਭਵਿੱਖਬਾਣੀ ਨੂੰ ਲਿਤਾੜਦਾ ਹੋਇਆ, ਪੜ੍ਹਾਈ ਵਿਚ ਸਾਰੇ ਸਹਿਪਾਠੀਆਂ ਨੂੰ ਛੱਡ ਕੇ ਪਹਿਲੇ ਨੰਬਰ ਤੇ ਆ ਗਿਆ।

ਉਸਦੀ ਮਿਹਨਤ ਰੰਗ ਲੈ ਆਈ। ਇਕ ਦਿਨ ਅਜਿਹਾ ਆਇਆ ਕਿ ਉਹ ਭਾਰਤ ਦਾ ਹੀ ਨਹੀਂ ਸਗੋਂ ਦੁਨੀਆਂ ਦਾ ਵਿਆਕਰਣ ਦਾ ਸਭ ਤੋਂ ਮਹਾਨ ਵਿਦਵਾਂਨ ਬਣ ਗਿਆ।

ਉਸ ਨੇ ਬੜੀ ਮਿਹਨਤ ਤੇ ਲਗਨ ਨਾਲ ਪੁਰਾਣੇ ਵਿਆਕਰਣਾਂ ਨੂੰ ਵਾਚਿਆ। ਜੋ ਵੀ ਤਰੁਟੀਆਂ ਦੇਖੀਆਂ ਉਹ ਦੂਰ ਕਰਕੇ ਸੰਸਕ੍ਰਿਤ ਵਿਆਕਰਣ ਦੀ ਅਜਿਹੀ ਰਚਨਾ ਕੀਤੀ ਜੋ 'ਪਾਣਿਨੀ ਵਿਆਕਰਣ' ਜਾਂ 'ਮਾਸਟ ਧਿਆਏ' ਦੇ ਨਾਂ ਨਾਲ ਪ੍ਰਸਿੱਧ ਹੋਇਆ।

ਇਸ ਗਰੰਥ ਸਾਹਮਣੇ ਸਾਰੇ ਹੀ ਵਿਆਕਰਣ ਘਟੀਆ ਜਾਪਣ ਲੱਗੇ। ਵਿਦਵਾਨਾਂ ਨੇ ਸਾਰੇ ਹੀ ਪੁਰਾਣੇ ਵਿਆਕਰਣ ਪੜ੍ਹਨੇ ਛੱਡ ਦਿਤੇ ਤੇ 'ਪਾਣਿਨੀ ਵਿਆਕਰਣ' ਦੀ ਹੀ ਪ੍ਰਸ਼ੰਸਾ ਹੋਣ ਲੱਗੀ। ਅੱਜ ਵੀ ਸਭ ਪਾਸੇ ਉਹੀ ਵਿਆਕਰਣ ਸੰਪੂਰਨ ਮੰਨਿਆ ਜਾਂਦਾ ਹੈ।

ਇਸ ਤੋਂ ਸਾਨੂੰ ਇਹ ਸਿਖਿਆ ਮਿਲਦੀ ਹੈ ਕਿ ਜੋਤਿਸ਼ ਤੇ ਹੱਥ ਰੇਖਾਵਾਂ ਨਿਰਮੂਲ ਹਨ। ਮਨੁੱਖ ਆਪਣੀ ਤਕਦੀਰ ਆਪ ਬਣਾਉਂਦਾ ਹੈ। ਸਾਨੂੰ ਸੱਚੇ ਦਿਲੋਂ ਮਿਹਨਤ ਕਰਨੀ ਚਾਹੀਦੀ ਹੈ ਤੇ ਕਦੇ ਵੀ ਨਿਰਾਸ਼ ਨਹੀਂ ਹੋਣਾ ਚਾਹੀਦਾ। *

**ਬਲਦੇਵ ਸਿੰਘ**
ਪਿੰਡ ਖੜਕ ਸਿੰਘ ਵਾਲਾ (ਬਠਿੰਡਾ)

ਗੀਤ—

## ਅਸੀਂ ਤਾਂ ਸਿਰਫ ਇਨਸਾਨ ਹੀ ਰਹਿਣਾ

ਨਾ ਕਹੋ ਸਾਨੂੰ ਹਿੰਦੂ ਮੁਸਲਮ, ਨਾ ਹੀ ਸਿੱਖ ਈਸਾਈ,
ਅਸੀਂ ਤਾਂ ਸਿਰਫ ਇਨਸਾਨ ਹੀ ਰਹਿਣਾ,ਬਣਕੇ ਭਾਈ ਭਾਈ।

ਸਦੀਆਂ ਤੋਂ ਭੜਕਾਉਂਦੇ ਆਏ, ਤੁਸੀਂ ਹੀ ਫਿਰਕੂ ਦੰਗੇ,
ਲੋਕਾਂ ਦੇ ਖੂਨ 'ਚ ਤੁਸੀਂ, ਆਪਣੇ ਨੇ ਹੱਥ ਰੰਗੇ,
ਅਮਲਾਂ 'ਚੋਂ ਅਸੀਂ ਜਾਣ ਲਿਆ ਹੈ, ਸਭ ਨੇ ਭਾਈ ਭਾਈ,
ਅਸੀਂ ਤਾਂ ਸਿਰਫ ਇਨਸਾਨ ਹੀ ਰਹਿਣਾ..............।

ਸੰਨ ਸੰਤਾਲੀ ਵਿਚ ਤੁਸੀਂ ਜੋ, ਫਿਰਕੂ ਅੱਗਾਂ ਲਾਈਆਂ,
ਗੁੰਡਿਆਂ ਹੱਥੋਂ ਭੈਣਾਂ ਦੀਆਂ, ਬੇ-ਪਤੀਆਂ ਕਰਵਾਈਆਂ,
ਅੱਜ ਵੀ ਕਿੰਨੀਆਂ ਭੈਣਾਂ ਜਾਵਣ, ਰੋਈ ਤੇ ਕੁਰਲਾਈ,
ਅਸੀਂ ਤਾਂ ਸਿਰਫ ਇਨਸਾਨ....................।

ਧਰਮਾਂ ਦੇ ਓ ਝੇੜਿਆਂ ਦੇ ਵਿਚ, ਅਸੀਂ ਨੀ ਪੈਣਾ ਚਾਹੁੰਦੇ,
ਭਾਈਆਂ ਹੱਥੋ ਭਾਈਆਂ ਦਾ ਨੇ, ਜਿਹੜੇ ਕਤਲ ਕਰਾਉਂਦੇ,
ਫੇਰ ਨਾ ਖੜ੍ਹਨਗੇ ਉਹ ਮੂਹਰੇ, ਜਦ ਹੋ ਗਈ ਇਕ ਲੋਕਾਈ,
ਅਸੀਂ ਤਾਂ ਸਿਰਫ ਇਨਸਾਨ ....................।

ਲੋਕਾਂ ਦੇ ਹਮਦਰਦੋ, ਤੁਸੀਂ ਆਪ ਹੁਣ ਅੱਗੇ ਆਓ,
ਮੱਚ ਰਹੀ ਇਸ ਫਿਰਕੂ ਅੱਗ ਤੇ ਤੁਸੀਂ ਹੀ ਪਾਣੀ ਪਾਓ,
ਮੇਰਾ ਗੀਤ,ਨਾਉਂ ਉਹਨਾਂ ਦੇ,ਜਿੰਨ੍ਹਾਂ ਜਿੰਦ ਲੋਕਾਂ ਲਈ ਲਾਈ,
ਅਸੀਂ ਤਾਂ ਸਿਰਫ ਇਨਸਾਨ ਹੀ ਰਹਿਣਾ..............।

—ਅਜਮੇਰ ਸਿੰਘ ਅਕਲੀਆ

—ਨਜ਼ਮ—

## 0 ਸਿਰ ਉਠਾਕੇ 0

— ਬਲਬੀਰ ਪ੍ਰਵਾਨਾ

ਮੈਂ ਜਿਉਣਾ ਲੋਚਦਾ ਹਾਂ ਕੁਝ ਇਸ ਤਰ੍ਹਾਂ
ਜਿਵੇਂ ਮਚਦੀ ਹੈ ਪੈਟਰੋਲ ਦੀ ਅੱਗ
ਜਾਂ ਫੁਟਦਾ ਹੈ ਬਰੂਦ ਧਮਾਕਾ ਬਣ ਕੇ
ਅਲੂੜ ਵਰੇਸੇ ਜਦੋਂ ਅੰਗਾਂ 'ਚੋਂ ਸੇਕ ਆਉਂਦਾ ਹੈ
ਤੇ ਬਲਦਾ ਹੈ ਲਹੂ।
ਅੱਖਾਂ 'ਚ ਝਿਲਮਿਲਾਉਂਦੇ ਸੁਪਨਿਆਂ ਦੇ ਅਕਾਸ਼
ਮੈਂ ਹਰ ਪਲ ਚਾਹੁੰਦਾ ਹਾਂ ਇਸ ਤਰ੍ਹਾ ਦਾ
ਰੀਂਘਦਾ ਸੁਲਗਦਾ
ਕੁਝ ਵੀ ਪ੍ਰਵਾਨ ਨਹੀਂ ਠੁਰਕਦਾ ਜਿਹਾ
--ਤਣਾਅ ਗ੍ਰਸਤ ਸੋਚਾਂ ਦੇ ਅੰਬਰ
--ਬੇਬਸੀਆਂ ਹੇਠ ਹਰ ਪਲ ਥੋੜ੍ਹਾ ਥੋੜ੍ਹਾ ਮਰ ਮੁਕਣਾ
--ਵਰ੍ਹਾ ਦਰ ਵਰ੍ਹਾ ਸਿਰਫ ਆਸ ਪਾਲਣੀ
ਪਰ ਜਿਉਣੀ ਖੁਰਕ ਖਾਧੇ ਕੁੱਤੇ ਜਿਹੀ ਵਾਹਿਯਾਤ ਜਿੰਦਗੀ
ਨਹੀਂ, ਮੈਂ ਕਦੀ ਨਹੀਂ ਚਾਹਿਆ
ਜਿੰਦਗੀ ਦੇ ਨਾਂ ਤੇ ਕੁਝ ਇਸ ਤਰ੍ਹਾਂ ਦਾ
ਨਾ ਹੀ ਭਰਮ ਪਾਲਣੇ
ਮੈਂ ਯਥਾਰਥ ਦੀਆਂ ਅੱਖਾਂ 'ਚ ਅੱਖਾਂ ਪਾਕੇ
ਹਰ ਕਰੂਰਤਾ ਦੇ ਰੂਬਰੂ ਹੋਣਾ ਚਾਹੁੰਦਾ ਹਾਂ
ਸਿਰ ਝੁਕਾ ਕੇ ਨਹੀਂ
ਸਗੋਂ ਆਪਣੇ ਅੰਦਾਜ਼ ਵਿੱਚ

ਸਭ-ਐਡੀਟਰ
ਰੋਜ਼ਾਨਾ ਨਵਾਂ ਜਮਾਨਾ, ਜਲੰਧਰ



ਲੋਕ ਕਹਾਣੀ

## ਮਲਾਹ

ਸੁਖਜੀਤ ਭਾਰਜ-ਅਭੋਵਾਲ

ਕਹਿੰਦੇ ਇਕ ਵਾਰ ਇਕ ਪੰਡਿਤ ਹਰ ਵੇਲੇ ਦੂਜਿਆਂ ਦੇ ਨੁਕਸ ਕੱਢਦਾ ਰਹਿੰਦਾ ਅਤੇ ਆਪਣੇ ਆਪਨੂੰ ਈਸ਼ਵਰ ਦਾ ਸੱਚਾ ਭਗਤ ਸਿੱਧ ਕਰਨ ਦੀ ਕੋਸ਼ਿਸ ਕਰਦਾ। ਆਪਣੇ ਆਪ ਨੂੰ ਉਹ ਪ੍ਰਮਾਤਮਾ ਦਾ ਭੇਜਿਆ ਅਵਤਾਰ ਸਿੱਧ ਕਰਨ ਦੀ ਕੋਸ਼ਿਸ਼ ਕਰਦਾ ਤੇ ਲੋਕਾਂ ਨੂੰ ਗੁਮਰਾਹ ਕਰਕੇ ਆਪਣੇ ਪਿਛੇ ਲਾਈ ਰੱਖਦਾ। ਬਹੁਤ ਸਾਰੇ ਲੋਕਾਂ ਨੂੰ ਬੁੱਧੂ ਬਣਾਕੇ ਉਸਨੇ ਆਪਣੇ ਪਿਛੇ ਲਾ ਲਿਆ।

ਇਕ ਵਾਰ ਉਹ ਆਪਣੇ ਕਿਸੇ ਜਜਮਾਨ ਦੇ ਘਰ ਜਾ ਰਿਹਾ ਸੀ। ਰਾਹ ਵਿਚ ਇਕ ਨਦੀ ਪੈਂਦੀ ਸੀ ਜਿਸ ਉੱਪਰ ਬੇੜੀ ਦਾ ਪ੍ਰਬੰਧ ਸੀ। ਮਲਾਹ ਕੁਝ ਪੈਸੇ ਲੈਕੇ ਪਾਂਧੀਆਂ ਨੂੰ ਪਾਰ ਕਰ ਦਿੰਦਾ। ਪੰਡਿਤ ਵੀ ਉਸ ਬੇੜੀ ਵਿਚ ਜਾ ਬੈਠਾ।

ਆਪਣਾ ਰੋਹਬ ਜਮਾਉਣ ਲਈ ਉਹ ਮਲਾਹ ਨੂੰ ਕਹਿਣ ਲੱਗਾ, "ਕੋਈ ਪਾਠ ਪੂਜਾ ਵੀ ਕਰਦਾ ਹੁੰਦੈਂ ਜਾਂ ਨਹੀਂ ?" ਮਲਾਹ ਨੇ ਪੰਡਿਤ ਦੇ ਮੱਥੇ ਤੇ ਲੰਮੇ ਟਿੱਕੇ ਵੱਲ ਦੇਖਿਆ, ਫੇਰ ਫੇਰ ਪੰਡਿਤ ਦੇ ਗਲ ਪਏ ਮੋਟੇ ਜਨੇਊ ਦੀ ਤੰਦ ਉਪਰ ਨਜ਼ਰ ਫੇਰਦਿਆਂ ਕਹਿਣ ਲੱਗਾ, "ਪੰਡਿਤ ਜੀ ਮੈਂ ਸਰਘੀ ਵੇਲੇ ਹੀ ਪੱਤਣ ਉੱਤੇ ਆ ਜਾਂਦਾ ਹਾਂ,ਲੋਕਾਂ ਆਰ ਪਾਰ ਜਾਣਾ ਹੁੰਦੈਂ। ਜੇ ਮੈਂ ਸਵੇਰੇ ਪਾਠ ਪੂਜਾ ਵਿਚ ਲੱਗ ਜਾਵਾਂ ਤਾਂ ਕਈ ਪਧਾਂਊ ਮੈਨੂੰ ਪੱਤਣ ਉੱਤੇ ਉਡੀਕਦੇ ਰਹਿਣ। ਮੇਰੇ ਕੋਲ ਧਰਮ ਕਰਮ ਲਈ ਵਿਹਲ ਕਿੱਥੇ ?" ਪੰਡਿਤ ਨੱਕ ਚਾੜ੍ਹਦਿਆਂ ਕਹਿਣ ਲੱਗਾ, "ਫਿਰ ਤਾਂ ਤੇਰੀ ਜ਼ਿੰਦਗੀ ਦਾ ਤੀਜਾ ਹਿੱਸਾ ਬਰਬਾਦ ਹੀ ਸਮਝੋ।"ਪੰਡਿਤ ਆਪਣੇ ਆਪ ਨੂੰ ਭਵਸਾਗਰ ਦਾ ਮਲਾਹ ਸਮਝਦਾ ਸੀ।

ਕੁਝ ਚਿਰ ਬਾਅਦ ਪੰਡਿਤ ਫੇਰ ਮਲਾਹ ਨੂੰ ਕਹਿਣ ਲੱਗਾ, "ਮੰਦਰ ਮਸੀਤ ਵੀ ਜਾਣਾ ਹੁੰਦੈਂ ?" ਮਲਾਹ ਕਹਿਣ ਲੱਗਾ,"ਪਹਿਲਾਂ ਬਾਪੂ ਮਲਾਹ ਸੀ ਤੇ ਛੋਟੇ ਹੁੰਦਿਆਂ ਉਸ ਨਾਲ ਮੈਂ ਆ ਜਾਂਦਾ ਰਿਹੈਂ। ਮੈਂ ਤਾਂ ਅੱਜ ਤਕ ਕਦੀ ਮੰਦਰ ਦੇਖਿਆ ਵੀ ਨਹੀਂ।" ਪੰਡਿਤ ਫਿਰ ਨੱਕ ਚਾੜ੍ਹਦਿਆਂ ਕਹਿਣ ਲੱਗਾ, "ਤਾਂ ਫਿਰ ਅੱਧੀ ਜ਼ਿੰਦਗੀ ਬਰਬਾਦ।"

ਹੁਣ ਤੱਕ ਬੇੜੀ ਨਦੀ ਵਿਚਕਾਰ ਪਹੁੰਚ ਚੁੱਕੀ ਸੀ। ਹਵਾ ਤੇਜ਼ ਚਲ ਰਹੀ ਸੀ ਬੇੜੀ ਮੰਝਧਾਰ ਵਿਚ ਫਸ ਗਈ। ਮਲਾਹ ਨੇ ਬੇੜੀ ਨੂੰ ਮੰਝਧਾਰ ਵਿਚੋਂ ਬਾਹਰ ਕੱਢਣ ਦਾ ਯਤਨ ਕਰਦਿਆਂ ਕਿਹਾ, "ਪੰਡਿਤ ਜੀ, ਬੇੜੀ ਮੰਝਧਾਰ ਵਿਚ ਫਸ ਗਈ, ਡਰ ਹੈ ਕਿਧਰੇ ਨਦੀ ਵਿਚ ਡੁੱਬ ਹੀ ਨਾ ਜਾਵੇ। ਤੁਹਾਨੂੰ ਤਰਨਾ ਆਉਂਦੇ ਜਾਂ ਨਹੀਂ ?" ਪੰਡਿਤ ਘਬਰਾਕੇ ਕਹਿਣ ਲੱਗਾ,"ਮੈਨੂੰ ਤਾਂ ਤਰਨਾ ਬਿਲਕੁਲ ਨਹੀਂ ਆਉਂਦਾ"

ਮਲਾਹ ਨੇ ਨੱਕ ਚਾੜ੍ਹਦਿਆਂ ਹੋਇਆਂ ਕਿਹਾ,"ਫੇਰ ਤਾਂ ਪੰਡਿਤ ਜੀ ਤੁਸੀਂ ਸਾਰੀ ਜ਼ਿੰਦਗੀ ਬਰਬਾਦ ਸਮਝੋ। ਮਰਨ ਲਈ ਤਿਆਰ ਹੋ ਜਾਓ, ਬੇੜੀ ਤਾਂ ਡੁੱਬਣ ਲੱਗੀ ਜੇ, ਮੈਂ ਤਾਂ ਤਰਕੇ ਪਾਰ ਹੋ ਜਾਵਾਂਗਾ।"

**

## ਜ਼ਿੰਦਗੀ ਦੀਆਂ ਦਾਤਾਂ

—ਆਲਿਵ ਸ਼ਰੀਨਰ

ਮੈਂ ਇਕ ਜਨਾਨੀ ਸੁੱਤੀ ਪਈ ਵੇਖੀ। ਨੀਂਦ ਵਿੱਚ ਉਸ ਨੂੰ ਸੁਫਨਾ ਆਇਆ ਕਿ 'ਜਿੰਦਗੀ' ਉਹਦੇ ਸਾਹਮਣੇ ਖਲੋਤੀ ਸੀ ਤੇ ਉਸਦੇ ਹੱਥਾਂ ਵਿਚ ਇਕ ਦਾਤ ਸੀ-ਇਕ ਹੱਥ ਵਿਚ 'ਪ੍ਰੇਮ' ਦੂਜੇ ਵਿਚ 'ਅਜਾਦੀ'।

ਤੇ 'ਜ਼ਿੰਦਗੀ' ਨੇ ਜ਼ਨਾਨੀ ਨੂੰ ਆਖਿਆ, 'ਚੁਣ ਲੈ'।

ਤੇ ਇਸਤਰੀ ਬੜੀ ਸੋਚੀਂ ਪੈ ਗਈ, ਪਰ ਅਖੀਰ ਮੰਗਿਓ ਸੂ,'ਆਜ਼ਾਦੀ'। ਤੇ ਜ਼ਿੰਦਗੀ ਨੇ ਆਖਿਆ, 'ਤੇਰੀ ਚੋਣ ਬੜੀ ਚੰਗੀ ਹੈ।" ਜੇ ਤੂੰ ਪ੍ਰੇਮ ਮੰਗਿਆ ਹੁੰਦਾ, ਮੈਂ ਤੈਨੂੰ ਦੇ ਦੇਣਾ ਸੀ, ਪਰ ਮੈਂ ਤੇਰੇ ਕੋਲੋਂ ਟੁਰ ਜਾਣਾ ਸੀ ਪਰ ਫੇਰ ਕਦੇ ਨਹੀਂ ਸੀ ਆਉਣਾ। ਹੁਣ, ਉਹ ਦਿਨ ਆਵੇਗਾ ਜਦੋਂ ਮੈਂ ਤੇਰੇ ਕੋਲ ਆਵਾਂਗੀ। ਉਸ ਦਿਨ ਮੈਂ ਦੋਵੇਂ ਦਾਤਾਂ ਇਕੋ ਹੱਥ ਵਿਚ ਲਿਆਵਾਂਗੀ।"

ਮੈਂ ਜ਼ਨਾਨੀ ਨੂੰ ਸੁਫ਼ਨੇ ਵਿਚ ਹੱਸਦਿਆਂ ਸੁਣਿਆ।

***

# ਤਰਕਸ਼ੀਲ ਸੋਸਾਇਟੀ ਵਲੋਂ ਹਰਿਆਣੇ ਵਿੱਚ ਪ੍ਰੋਗਰਾਮ

ਤਰਕਸ਼ੀਲ ਸੋਸਾਇਟੀ ਦੀ ਹਰਿਆਣਾ ਸ਼ਾਖਾ ਵਲੋਂ 26 ਜਨਵਰੀ 1990 ਨੂੰ ਸਵੇਰੇ 11 ਵਜੇ ਧੀਰਪੁਰ ਰੇਲਵੇ ਸਟੇਸ਼ਨ ਤੇ ਵਹਿਮਾਂ ਭਰਮਾਂ, ਤਾਂਤਰਿਕਾਂ, ਬਾਬਿਆਂ ਆਦਿ ਦਾ ਪਰਦਾਫਾਸ਼ ਕਰਨ ਵਾਲਾ ਇੱਕ ਪ੍ਰੋਗਰਾਮ ਪੇਸ਼ ਕੀਤਾ ਗਿਆ । ਇਸ ਪ੍ਰੋਗਰਾਮ ਨੂੰ ਵੇਖਣ ਲਈ ਲਾਗਲੇ ਪਿੰਡਾਂ ਦੇ ਲੋਕਾਂ ਅਤੇ ਸਕੂਲਾਂ ਦੇ ਵਿਦਿਆਰਥੀਆਂ ਦਾ ਖਾਸਾ ਇੱਕਠ ਹੋ ਗਿਆ । ਪ੍ਰੋਗਰਾਮ ਦਾ ਸੰਚਾਲਨ ਸਾਥੀ ਬਲਬੰਤ ਸਿੰਘ ਨੇ ਕੀਤਾ ਉਹਨਾਂ ਨੇ ਲੋਕਾਂ ਨੂੰ ਸੋਸਾਇਟੀ ਦਾ ਚੈਲਿੰਜ, ਸ਼ਰਤਾਂ, ਪ੍ਰੋਗਰਾਮ ਅਤੇ ਇਤਿਹਾਸ ਬਾਰੇ ਲੋਕਾਂ ਨੂੰ ਜਾਣਕਾਰੀ ਦਿੱਤੀ । ਸਾਥੀ ਸੱਤਪਾਲ ਭਾਰਤੀ ਨੇ ਬਹੁਤ ਹੀ ਸਪਸ਼ਟ ਸ਼ਬਦਾਂ ਵਿੱਚ ਲੋਕਾਂ ਨੂੰ ਮਾਨਸਿਕ ਰੋਗਾਂ ਦੇ ਕਾਰਣਾਂ ਅਤੇ ਇਲਾਜ ਬਾਰੇ ਦੱਸਿਆ । ਸੋਸਾਇਟੀ ਵਲੋਂ ਕਥਿਤ ਭੂਤ-ਪ੍ਰੇਤਾਂ ਵਾਲੇ ਕੇਸਾਂ ਨੂੰ ਕਿਵੇਂ ਠੀਕ ਜਾਂਦਾ ਹੈ ਇਸ ਬਾਰੇ ਵੀ ਲਕਾਂ ਨੂੰ ਸਮਝਾਇਆ । ਜਨਕ ਰਾਜ ਨੇ ਹੱਥ ਦੀ ਸਫਾਈ ਦੇ ਟ੍ਰਿਕ ਵਿਖਾਏ ਜਿਹੜੇ ਕਿ ਲੋਕਾਂ ਲਈ ਖਾਸ ਖਿੱਚ ਦਾ ਕਾਰਣ ਬਣੇ ।

ਅੰਤ ਵਿੱਚ ਗੁਰਸ਼ਰਨ ਸਿੰਘ ਜੀ ਦੇ ਲਿਖੇ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਦਾ ਹਿੰਦੀ ਰੁਪਾਂਤਰ ਸਾਥੀ ਰਣਬੀਰ, ਨਿਰੰਜਣ, ਸਤਪਾਲ ਭਾਰਤੀ, ਬੁੱਧ ਰਾਮ, ਵਿਵੇਕ, ਬਬਲੀ ਅਤੇ ਜਨਕ ਰਾਜ ਦੀ ਮਦਦ ਨਾਲ ਪੇਸ਼ ਕੀਤਾ ਗਿਆ ।

ਜਨਕ ਰਾਜ A.S.M.

ਰੇਲਵੇ ਸਟੇਸ਼ਨ ਧੀਰਪੁਰ (ਕੁਰਕਸ਼ੇਤਰ)

---

## ਸ਼ੋਕ ਸਮਾਚਾਰ

ਪਿਛਲੇ ਦਿਨੀਂ ਤਰਕਸ਼ੀਲ ਸੋਸਾਇਟੀ ਦੇ ਸਾਬਕਾ ਮੀਤ ਪ੍ਰਧਾਨ ਡਾ: ਅਜੀਤ ਪਾਲ ਦੇ ਪਿਤਾ ਜੀ ਦਾ ਦੇਹਾਂਤ ਹੋ ਗਿਆ । ਇਸ ਮੌਕੇ ਰਿਸ਼ਤੇਦਾਰਾਂ/ਸਬੰਧੀਆਂ ਵਲੋਂ ਪਾਏ ਗਏ ਬੇਹੱਦ ਦਬਾਅ ਦੇ ਬਾਵਜੂਦ ਵੀ ਡਾ: ਅਜੀਤ ਪਾਲ ਵਲੋਂ ਮੌਤ ਉਪਰੰਤ ਕੀਤੀਆਂ ਜਾਂਦੀਆਂ ਸਾਰੀਆਂ ਗੈਰ ਜ਼ਰੂਰੀ ਰੂੜੀਵਾਦੀ ਰਸਮਾਂ ਕਰਨ ਤੋਂ ਇਨਕਾਰ ਕੀਤਾ ਗਿਆ । ਅਦਾਰਾ ਤਰਕਸ਼ੀਲ ਵਲੋਂ ਜਿਥੇ ਅਸੀਂ ਓਹਨਾਂ ਦੇ ਦੁੱਖ ਵਿੱਚ ਸ਼ਰੀਕ ਹੁੰਦੇ ਹਾਂ ਉਥੇ ਉਹਨਾਂ ਵਲੋਂ ਦੁੱਖ ਦੇ ਅਜਿਹੇ ਭਾਵਕ ਮੌਕੇ ਤੇ ਵੀ ਆਪਣੇ ਤਰਕਸ਼ੀਲ ਵਿਚਾਰਾਂ ਤੇ ਕਾਇਮ ਰਹਿਣ ਦੀ ਪ੍ਰਸੰਸਾ ਅਤੇ ਪ੍ਰੋੜਤਾ ਕਰਦੇ ਹਾਂ ।

---

If Undelivered, Please Return

**TARKSHIL**

Post Box No. 34
KOT KAPURA-151204

PRINTED MATTER

To

.............................................................
.............................................................
.............................................................